

ਮਾਸਕ ਪੱਤਰ

# ਅਜੂਨੀ

ਅਪਰੈਲ-ਮਈ-ਜੂਨ 1984

## ਸਾਲਾਨਾ ਗੁਰਪੁਰਬ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ



ਸਲਾਨਾ ਸਮਾਗਮ ਮਾਰਚ 1984 ਊਨਾ ਸਾਹਿਬ ਵਿਖੇ ਬੜੀ ਧੂਮ ਧਾਮ ਨਾਲ ਮਨਾਇਆ ਗਿਆ
ਜਲੂਸ ਦਾ ਇਕ ਦ੍ਰਿਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਤਸ਼ਾਹ ਦੀ ਸਵਾਰੀ ਦੀ ਤਾਬਿਆ
"ਪੰਜ ਪਿਆਰੇ"



ਸਾਲਾਨਾ ਗੁਰਪੁਰਬ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ, ਮਾਰਚ 1984 ਊਨਾ ਸਾਹਿਬ ਵਿਖੇ
ਜਲੂਸ ਦਾ ਇਕ ਦ੍ਰਿਸ਼—ਸ੍ਰੀ ਹਜ਼ੂਰ ਬਾਬਾ ਮਧੁਸੂਦਨ ਸਿੰਘ ਜੀ ਬੇਦੀ, ਵਰਤਮਾਨ ਗੱਦੀ ਨਸ਼ੀਨ,
ਸ੍ਰੀ ਗੁਰੂ ਗ੍ਰੰਥ ਸਾਹਿਬ ਪਾਤਸ਼ਾਹ ਦੀ ਅਗਵਾਈ ਵਿਚ

---

# ਤੱਤਕਰਾ

ੴ

ਬਾਬਾ ਮਧੁਸੂਦਨ ਸਿੰਘ ਜੀ ਬੇਦੀ
ਗੱਦੀ ਨਸ਼ੀਨ, ਗੁਰਗੱਦੀ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ ਊਨਾ ਸਾਹਿਬ ਦੀ
ਸਰਪ੍ਰਸਤੀ ਹੇਠ ਛਪਣ ਵਾਲਾ

ਮਾਸਕ **ਅਜੂਨੀ** ਮਨਸੂਰਾਂ (ਲੁਧਿਆਣਾ)

ਸੰਪਾਦਕ : ਸ੍ਰੀ ਹਜ਼ੂਰ ਬਾਬਾ ਮਧੁਸੂਦਨ ਸਿੰਘ ਜੀ ਬੇਦੀ

ਸਾਲ 15] ਅਪਰੈਲ-ਮਈ-ਜੂਨ 1984 [ਅੰਕ 4, 5, 6

# ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ ਊਨਾ ਸਾਹਿਬ

ਆਪ ਦੇ ਜਨਮ ਦਿਵਸ ਤੇ ੩੧੨ ਅਖੰਡ ਪਾਠਾਂ ਦੀ ਅਰੰਭਤਾ ਤੇ ਸਮਾਪਤੀ ਸਮੇਂ

ਹੁਕਮਨਾਮਾ ਆਰੰਭ ਸਮੇਂ 25-3-1984

ਸੋਰਠਿ ਮ: ॥ ੫ ॥ ਪੰਨਾ ੬੨੭

ਹਰਿ ਨਾਮੁ ਰਿਦੈ ਪਰੋਇਆ ॥ ਸਭੁ ਕਾਜੁ ਹਮਾਰਾ ਹੋਇਆ ॥ ਪ੍ਰਭ ਚਰਣੀ ਮਨੁ ਲਾਗਾ ॥ ਪੂਰਨ ਜਾ ਕੇ ਭਾਗਾ ॥ ਮਿਲਿ ਸਾਧਸੰਗਿ ਹਰਿ ਧਿਆਇਆ ॥ ਆਠ ਪਹਰ ਅਰਾਧਿਓ ਹਰਿ ਹਰਿ ਮਨ ਚਿੰਦਿਆ ਫਲੁ ਪਾਇਆ ॥ ਰਹਾਉ ॥ ਪਰਾ ਪੂਰਬਲਾ ਅੰਕੁਰੁ ਜਾਗਿਆ ਰਾਮ ਨਾਮ ਮਨੁ ਲਾਗਿਆ ॥ ਮਨਿ ਤਨਿ ਹਰਿ ਦਰਸਿ ਸਮਾਵੈ ॥ ਨਾਨਕ ਦਾਸ ਸਚੇ ਗੁਣ ਗਾਵੈ ॥੨॥੮॥੭੨॥

ਹੁਕਮਨਾਮਾ ਭੋਗ ਸਮੇਂ 27-3-84

ਟੋਡੀ ਮ: ॥ ੫ ॥ ਪੰਨਾ ੭੧੬

ਮਾਈ ਮੇਰੇ ਮਨ ਕੀ ਪਿਆਸ ॥ ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸੁ ॥ ਰਹਾਉ ॥ ਸਿਮਰਉ ਨਾਮ ਨਿਰੰਜਨ ਕਰਤੇ ਮਨ ਤਨ ਤੇ ਸਭਿ ਕਿਲਵਿਖ ਨਾਸ ॥ ਪੂਰਨ ਪਾਰਬ੍ਰਹਮ ਸੁਖ ਦਾਤੇ ਅਬਿਨਾਸੀ ਬਿਮਲ ਜਾਕੋ ਜਾਸ ॥੧॥ ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ ॥ ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥੨॥੫॥੨੪॥

# ਗੁਰਗੱਦੀ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ, ਊਨਾ ਸਾਹਿਬ

ਸਤਿਨਾਮ ਸ੍ਰੀ ਵਾਹਿਗੁਰੂ










"ਆਇ ਮਿਲ ਗੁਰਸਿੱਖ ਆਇ ਮਿਲ ਤੂੰ ਮੇਰੇ ਗੁਰੂ ਕੇ ਪਿਆਰੇ"

# ਪ੍ਰਕਾਸ਼ ਅਸਥਾਨ

ਗੁਰੂ ਨਾਨਕ ਪਾਤਸ਼ਾਹ ਦੀ 16ਵੀਂ ਸੰਤਾਨਕ ਜੋਤ ਵਲੋਂ, ਹਰ ਮਹੀਨੇ ਦਸਵੀਂ ਵਾਲੇ ਦਿਹਾੜੇ ਅਨੇਕਾਂ ਅਖੰਡ ਪਾਠਾਂ ਦੇ ਭੋਗ, ਗੁਰੂ ਨਾਨਕ ਦੁਆਰਾ, ਦਮਦਮਾ ਅਸਥਾਨ, ਪਿੰਡ ਮਨਸੂਰਾਂ, ਜ਼ਿਲਾ ਲੁਧਿਆਣਾ ਵਿਖੇ ਪਾਏ ਜਾਂਦੇ ਹਨ। ਬੇਅੰਤ ਸੰਗਤਾਂ ਇਕਾਗਰ ਹੁੰਦੀਆਂ ਹਨ। ਅਨੇਕਾਂ ਇਮਾਰਤਾਂ, ਇਸ ਪਵਿੱਤਰ ਅਸਥਾਨ ਵਿਖੇ ਸਰੋਵਰ, ਗੁਰੂ ਕਾ ਲੰਗਰ, ਕਮਰੇ ਯਾਤਰੀਆਂ ਲਈ, ਹਸਪਤਾਲ ਤੇ ਹਸਪਤਾਲ ਦੇ ਕਰਮਚਾਰੀਆਂ ਲਈ ਕਲੋਨੀ ਤਿਆਰ ਹੋ ਚੁਕੀ ਹੈ। ਪ੍ਰਕਾਸ਼ ਅਸਥਾਨ ਛੋਟਾ ਹੈ।

**ਇਸ ਲਈ 4 ਅਕਤੂਬਰ 1984 ਨੂੰ ਦਸਵੀਂ ਵਾਲੇ ਦਿਹਾੜੇ ਪੂਰੇ 1 ਵਜੇ ਦੁਪਹਿਰ ਨੂੰ 80' ਲੰਬਾ x 50' ਚੌੜਾ ਪ੍ਰਕਾਸ਼ ਅਸਥਾਨ ਦਾ ਨੀਂਹ ਪੱਥਰ ਰਖਿਆ ਜਾਣਾ ਹੈ।**

ਆਪ ਜੀ ਨੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰਨੀ। ਸਰਬਤ ਸੰਗਤ ਆਪਣੇ ਹਸਤ ਕਮਲਾਂ ਨਾਲ ਇਟ ਪੱਥਰ ਰੱਖੋ। ਤਾਂ ਜੋ ਸਤਿਗੁਰੂ ਦੀ ਕਿਰਪਾ ਨਾਲ ਇਹ ਕਾਰਜ ਅਰੰਭ ਹੋ ਸਕੇ ਤੇ ਛੇਤੀ ਮੁਕੰਮਲ ਹੋ ਜਾਵੇ।

ਨੋਟ : ਜੋ ਮਾਇਆ ਦੇਣੀ ਜਾਂ ਘਲਣੀ ਯੋਗ ਹੋਵੇ ਰਸੀਦ ਲੈ ਕੇ ਦਿਤੀ ਜਾਵੇ ਜਾਂ ਮਨੀਆਰਡਰ ਘਲਣਾ ਹੋਵੇ ਤਾਂ ਸ੍ਰੀ ਹਜ਼ੂਰ ਬਾਬਾ ਮਧੁਸੂਦਨ ਸਿੰਘ ਜੀ ਦੇ ਨਾਮ ਪਾਇਆ ਜਾਵੇ।

ਸਤਿਨਾਮ ਸ੍ਰੀ ਵਾਹਿਗੁਰੂ ਨਾਮ ਚਿਤ ਆਵੇ।

# ਸੰਪਾਦਕੀ

ਵਲੋਂ : ਬਾਬਾ ਮਧੁਸੂਦਨ ਸਿੰਘ ਜੀ ਬੇਦੀ (ਵਰਤਮਾਨ ਗਦੀ ਨਸ਼ੀਨ)

ਧੰਨ ਗੁਰੂ ਨਾਨਕ ਪਾਤਸ਼ਾਹ ਦੀ ਗਿਆਰਵੀਂ ਸੰਤਾਨਕ ਜੋਤ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਪਾਤਸ਼ਾਹ ਦਾ ਜਨਮ ਦਿਹਾੜਾ 312 ਅਖੰਡ ਪਾਠ ਰੱਖ ਕੇ 27 ਮਾਰਚ 1984 ਨੂੰ ਸਮਾਪਤ ਹੋਇਆ। ਬੇਅੰਤ ਸੰਗਤਾਂ ਸਾਰੀ ਦੁਨੀਆਂ ਵਿਚੋਂ ਗੁਰਸਿੱਖਾਂ ਨੇ ਅਜੇ ਪਾਤਸ਼ਾਹਾਂ ਨੂੰ ਸ਼ਰਧਾ ਦੇ ਫੁੱਲ ਭੇਟਾ ਕਰਨ ਲਈ ਹਾਜਰੀ ਭਰੀ। ਨਵਾਂ ਪ੍ਰਕਾਸ਼ ਅਸਥਾਨ 125' ਲੰਮਾ × 52' ਚੋੜਾ, ਅੰਦਰ ਬਾਹਰ ਸੰਗਮਰਮਰ ਲਗ ਕੇ ਤਿਆਰ ਹੋ ਚੁੱਕਾ ਸੀ। ਇਹ ਦੇ ਦੀਵਾਨ ਦਾ ਰੂਪ ਹੀ ਅਸਚਰਜ ਸੀ, ਚੜਦੀਆਂ ਕਲਾਂ ਵਾਲਾ ਸੀ। ਰਾਗੀ, ਢਾਡੀ, ਪ੍ਰਚਾਰਕਾਂ ਨੇ ਗੁਰਬਾਣੀ ਦੀ ਅੰਮ੍ਰਿਤ ਵਰਖਾ ਕੀਤੀ ਤੇ ਹਾਜ਼ਰ ਸੰਗਤਾਂ ਨੇ ਲਾਭ ਉਠਾਇਆ।

ਅਜ ਕਲ ਦੇ ਇਸ ਭਿਆਨਕ ਸਮੇਂ ਵਿਚ ਜਦ ਕਿ ਗੁਰਸਿੱਖਾਂ ਤੇ ਬੜੀ ਭਾਰੀ ਭਾਵੀ ਬਣੀ ਹੋਈ ਹੈ। ਕੌਮ ਦੇ ਆਗੂ ਸਭਾ, ਸੁਸਾਇਟੀਆਂ, ਮੱਨਮਤ ਦਾ ਪ੍ਰਕਾਸ਼ ਬੇਅੰਤ ਕਰਦੇ ਹਨ। ਓਟ ਤਾਂ ਜ਼ਰੂਰ ਗੁਰਬਾਣੀ ਦੀ ਹੀ ਲੈਂਦੇ ਹਨ—ਪ੍ਰੰਤੂ ਗੁਰੂ ਨਾਨਕ ਪਾਤਸ਼ਾਹ ਨਾਲੋਂ ਤੋੜਦੇ ਹਨ ਤੇ ਇਨ੍ਹਾਂ ਸੁਸਾਇਟੀਆਂ ਨਾਲ ਸੰਬੰਧਤ ਕਰਨ ਦਾ ਯਤਨ ਕਰਦੇ ਹਨ। ਇਹੀ ਕਾਰਨ ਸਾਡੇ ਦੁੱਖ ਦੇ ਹਨ। ਊਨੇ ਸਾਹਿਬ ਦਾ ਪਰਿਵਾਰ ਗੁਰੂ ਨਾਨਕ ਪਾਤਸ਼ਾਹ ਦੇ ਨਾਲ ਖੂਨੀ ਤੌਰ ਤੇ ਸੰਬੰਧਤ ਹੈ। ਇਸ ਲਈ ਇਸ ਦਰਬਾਰ ਵਿਚੋਂ :

1. ਗੁਰੂ ਨਾਨਕ ਪਾਤਸ਼ਾਹ ਦੀ ਬਾਣੀ
2. ਗੁਰੂ ਦਾ ਇਤਿਹਾਸ
3. ਗੁਰੂ ਘਰ ਦਾ ਸੰਤਾਨਕ ਵਿਉਹਾਰ

ਨਾਲ ਸੰਬੰਧ ਕਰਨਾ ਹੀ ਧਰਮ ਬਣਦਾ ਹੈ ਇਸ ਲਈ ਸ਼ਰਧਾਵਾਨ ਪੁੱਜੀਆਂ ਸੰਗਤਾਂ ਨੂੰ ਇਕੋ ਗੱਲ ਤੇ ਜ਼ੋਰ ਦਿੱਤਾ ਗਿਆ। ਜੋ ਇਸ ਕਲਯੁਗ ਦੇ ਸਮੇਂ ਵਿਚ ਗੁਰੂ ਨਾਨਕ ਪਾਤਸ਼ਾਹ ਨੂੰ ਆਪਣਾ ਹਾਜ਼ਰ ਨਾਜ਼ਰ ਗੁਰੂ ਕਰ ਕੇ ਜਾਣੋ। ਕੋਈ ਇਤਿਹਾਸ ਇਹ ਨਹੀਂ ਆਖਦਾ ਜੋ ਬਾਬੇ ਮਰ ਗਏ—ਅਜ ਕਲ ਪਾਪੀ ਜੀਵਾਂ ਦੀ ਰਸਨਾਂ ਤੋਂ ਚਾਹੇ ਇਹ ਗੱਲ ਸੁਣ ਲਉ ਜੋ ਆਪ ਮਰ ਗਏ। ਆਪ ਦਾ ਸਰੀਰ ਤਾਂ ਕਿਸੇ ਦੇ ਹੱਥ ਨਹੀਂ ਆਇਆ। ਜਿਹੜੀ ਚਾਦਰ ਉਪਰ ਲਈ ਅੱਧੀ ਮੁਸਲਮਾਨਾਂ ਦਫਨਾ ਕੇ ਕਬਰ ਬਣਾ ਦਿੱਤੀ। ਅੱਧੀ ਹਿੰਦੂਆਂ ਜਲਾ ਕੇ ਮੰਦਰ ਬਣਾ ਦਿੱਤਾ। ਅਜੇ ਵੀ ਕਰਤਾਰਪੁਰ ਦੇ ਮੁਕਾਮ ਤੇ ਜੋ ਪਾਕਿਸਤਾਨ ਵਿਚ ਆ ਚੁੱਕਾ ਹੈ ਸਿੱਖ ਗੁਰਦੁਆਰਾ ਮੌਜੂਦ ਹੈ। ਬਾਬੇ ਹਾਜਰ ਨਾਜ਼ਰ ਹਨ। ਜੋ ਕੋਈ ਸੱਚੇ ਹਿਰਦੇ ਨਾਲ ਉਨ੍ਹਾਂ ਨੂੰ ਯਾਦ ਕਰਦਾ ਹੈ। ਸਾਰੇ ਅੰਗ ਸੰਗ ਹੁੰਦੇ ਹਨ।

ਪੂਰਾ ਗੁਰੂ ਆਖਿਓ ਜਾਂ ਕਾ ਮੰਤਰ।

ਇਹ ਬਚਨ ਗੁਰੂ ਗਰੰਥ ਸਾਹਿਬ ਵਿਚ ਪਾਤਸ਼ਾਹ ਦੇ ਹਨ। ਪਹਿਲੀ ਜੋਤ ਤੋਂ ਲੈ ਕੇ ਦਸਾਂ ਜੋਤਾਂ ਤਕ ਬਾਬਾ ਆਪ ਆਇਆ ਹੈ। ਅਨੇਕਾਂ ਹੀ ਘਾਲਾਂ ਘਾਲੀਆਂ ਹਨ। ਅਖੀਰ ਦਸਵੀਂ ਜੋਤ ਮਹਾਰਾਜ ਗੁਰੂ ਗੋਬਿੰਦ ਸਿੰਘ ਸਚੇ ਪਾਤਸ਼ਾਹ ਨੇ ਪੰਜ ਪੈਸੇ ਨਾਰੀਅਲ ਰੱਖ ਕੇ ਗੁਰੂ ਕੇ ਬਚਨਾਂ ਨੂੰ ਪੂਜਣ ਯੋਗ ਬਣਾ ਦਿੱਤਾ। ਇਥੋਂ ਸਾਨੂੰ ਲਿਖਤੀ ਰੂਪ ਵਿਚ ਪਾਤਸ਼ਾਹਾਂ ਦੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

"ਗੁਰਬਾਣੀ ਕਹੇ ਸੇਵਕ ਜਨ ਮਾਨੈ ਪ੍ਰਤੱਖ ਗੁਰੂ ਨਿਸਤਾਰੇ"

ਗੁਰੂ ਗਰੰਥ ਸਾਹਿਬ ਦੇ ਪੂਰੇ ਸਰੂਪ ਵਿਚ ਕੋਈ ਵੀ ਸ਼ਬਦ ਲੈ ਲਉ। ਦਾਤਾਰ ਪਿਤਾ ਦਾ ਇਕੋ ਹੁਕਮ ਆਵੇਗਾ ਕਿ 'ਹਰੀ ਨਾਮ ਜਪੋ।' ਹਰੀ ਨਾਮ ਦੇ ਬਾਰੇ ਆਪ ਨੇ ਫੈਸਲਾ ਮਾਰੂ ਰਾਗ ਵਿਚ ਦੇ ਦਿੱਤਾ ਹੈ।

"ਮੂਲ ਮੰਤਰ ਹਰੀ ਨਾਮ ਰਸਾਇਣ ॥ ਕਹੁ ਨਾਨਕ ਪੂਰਾ ਪਾਇਆ ॥"

ਹੋਰ ਕਿਸੇ ਸ਼ਬਦ ਨੂੰ ਪਾਤਸ਼ਾਹ ਨੇ ਹਰੀ ਨਾਮ ਕਰ ਕੇ ਨਹੀਂ ਆਖਿਆ। ਇਸ ਲਈ ਹਰੀ ਨਾਮ ਧੁਰ ਕੀ ਬਾਣੀ ਹੈ। ਇਸ ਦੇ ਨਾਲ ਗੁਰੂ ਨਾਨਕ ਪਾਤਸ਼ਾਹ ਦੇ ਪੰਜ ਸ਼ਬਦ ਲਗਾਣੇ ਹਨ। ਕਿਉਂਕਿ ਇਹ ਦਾਤ ਜਪਣੀ ਹੈ। ਗੁਰੂ ਨਾਨਕ ਪਾਤਸ਼ਾਹ ਗੁਰੂ ਜਾਣ ਕੇ।

"ਪੰਚ ਸ਼ਬਦੁ ਧੁਨ ਅਨਹਦ ਵਾਜੇ"

"ਪੰਚ ਪ੍ਰਵਾਣ ਪੰਚ ਪ੍ਰਧਾਨ, ਪੰਚੈ ਪਾਵਹਿ ਦਰਗਹਿ ਮਾਨ" ॥

ਸੋ ਇਹ ਸ਼ਬਦ ਹਨ।

1. ਜਪੁ
2. ਆਦਿ ਸੱਚ
3. ਜੁਗਾਦਿ ਸੱਚ
4. ਹੈਭੀ ਸੱਚ
5: ਨਾਨਕ ਹੋਸੀ ਭੀ ਸੱਚ

ਮੂਲ ਜਮਾਂ ਪੰਜ ਸ਼ਬਦ ਸਾਡੇ ਸਤਿਗੁਰੂ ਨਾਨਕ ਪਾਤਸ਼ਾਹ ਦਾ ਗੁਰਮੰਤਰ ਕਹਿਲਾਵੇਗਾ। ਜਿਸ ਬਾਰੇ ਗੁਰਬਾਣੀ ਵਿਚ ਫਰਮਾਂਨੁ ਆਵੇਗਾ।

"ਘਰੁ ਸੁਖ ਵਸਿਆ ਬਾਹਰ ਸੁਖ ਪਾਇਆ, ਕਹੁ ਨਾਨਕ ਗੁਰਮੰਤਰ ਦ੍ਰਿੜਾਇਆ"

ਸੋ ਸਾਰੀਆਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਹੋਇਆਂ ਬੇਨਤੀ ਕੀਤੀ ਗਈ ਕਿ ਸਰਬਤ ਸੰਗਤ ਜੋ ਆਈ ਬੈਠੀ ਹੈ ਸਰੀਰਕ ਤੌਰ ਤੇ ਸਮੇਂ ਦਾ ਦਾਨ ਕੀਤਾ ਹੈ। ਮਾਇਆ ਗੁਰੂ ਤੋਂ ਨਿਛਾਵਰ ਕੀਤੀ ਹੈ। ਅੰਨ ਤੇ ਬੱਸਤਰ ਭੇਟ ਕੀਤੇ ਹਨ। ਇਸ ਲਈ ਸਾਰੀਆਂ ਸੰਗਤਾਂ ਅਜ ਇਸ ਘੋਰ ਸਮੇਂ ਵਿਚ ਸੰਕਟ ਨੂੰ ਕੱਟਣ ਲਈ ਇਕ ਗੁਰੂ ਨਾਨਕ ਪਾਤਸ਼ਾਹ ਤੇ ਇਮਾਨ ਲਿਆਉ।

"ਏਕ ਊਪਰ ਜਿਸ ਜਨ ਕੀ ਆਸਾ, ਤਿਸ ਕੀ ਕਟੀਏ ਜੰਮ ਕੀ ਫਾਸਾ"

ਉਪਰੰਤ ਰਸਨਾਂ ਤੋਂ ਪਾਤਸ਼ਾਹ ਦੀ ਦਿੱਤੀ ਹੋਈ ਦਾਤ ੧ਓ ਤੋਂ ਲੈ ਕੇ ਨਾਨਕ ਹੋਸੀ ਭੀ ਸੱਚ ਤਕ ਪਾਤਸ਼ਾਹ ਦਾ ਗੁਰਮੰਤਰ ਸੁਆਸ ਸੁਆਸ ਜਪੋ। ਤਾਂ ਜੋ ਸੰਕਟ ਦਾ ਸਮਾਂ ਖਤਮ ਹੋ ਜਾਵੇ। ਤੇ ਮਨ ਦੀ ਸ਼ਾਂਤੀ ਲਈ ਗੁਰੂ ਦਰਬਾਰਾਂ ਦੇ ਖੁਲੇ ਦਰਸ਼ਨ ਦੀਦਾਰੇ ਸਾਨੂੰ ਹੋ ਸਕਣ।

"ਅੰਧਕਾਰ ਮੇਂ ਗੁਰਮੰਤਰ ਉਜਾਰਾ"

ਸਾਡੀ ਗੁਰਸਿੱਖਾਂ ਦੀ ਦੇਗ ਤੇਗ ਫਤਹਿ ਸਿਮਰਨ ਵਿਚ ਹੈ। ਜਿਸ ਦੇ ਨਾਲ ਮਨ ਇਕਾਗਰ ਹੋ ਜਾਂਦਾ ਹੈ। ਬੰਦਾ ਦੁਬੱਧਾ ਵਿਚੋਂ ਨਿਕਲ ਜਾਂਦਾ ਹੈ। ਗੁਰੂ ਕੀ ਮਤ ਪ੍ਰਾਪਤ ਹੁੰਦੀ ਹੈ।

"ਆਪੇ ਮਤ ਬੁਧ ਦੇਵੈ ਸੁਆਮੀ, ਆਪੇ ਬੋਲ ਬੁਲਾਵੈ।"

ਸਿਮਰਨ ਵਾਲਾ ਉਸ ਦੀ ਆਵਾਜ਼ ਸੁਣ ਲੈਂਦਾ ਹੈ।

"ਹੁਕਮ ਮੰਨੀਏ ਹੋਵੇ ਪ੍ਰਵਾਣ, ਦਰਗਹ ਕਾ ਮਹਲ ਪਾਇਸੀ ॥"

"ਸਤਿਗੁਰੂ ਵੀਚਾਰਾ ਕਿਆ ਕਰੇ, ਜੱਬ ਸਿੱਖਨ ਮੇਂ ਚੂਕ।"

ਜਦ ਅਸੀਂ ਆਪਣੇ ਗੁਰੂ ਦਾ ਦਰਸਾਇਆ ਹੋਇਆ ਰਸਤਾ ਭੁਲ ਜਾਵਾਂਗੇ ਤਾਂ ਬਾਪੂ ਸਾਡੀ ਲਿਹਾਜ਼ ਨਹੀਂ ਕਰਦਾ ਤੇ ਦੁੱਖ ਦੀ ਪ੍ਰਾਪਤੀ ਹੁੰਦੀ ਹੈ। ਅਜ ਦੇ ਘੋਰ ਸੰਕਟ ਵਿਚ ਜੇ ਕਰ ਸੰਗਤਾਂ—

1. ਗੁਰੂ ਨਾਨਕ ਪਾਤਸ਼ਾਹ ਨੂੰ ਹਾਜ਼ਰ ਨਾਜ਼ਰ ਗੁਰੂ ਜਾਣ ਲੈਣ।
2. ਗੁਰੂ ਨਾਨਕ ਪਾਤਸ਼ਾਹ ਦੇ ਗੁਰਮੰਤਰ ਨੂੰ ਅਪਣਾ ਲੈਣ।

"ਅੰਧਕਾਰ ਮੇ ਗੁਰਮੰਤਰ ਉਜਾਰਾ"

"ਇਕ ਊਪਰ ਜਿਸ ਜਨ ਕੀ ਆਸਾ, ਤਿਸ ਕੀ ਕਟੀਐ ਜਮ ਕੀ ਫਾਸਾ ॥"

ਇਹ ਰਸਤਾ ਸਾਡੇ ਸੁੱਖ ਦਾ ਕਾਰਨ ਹੈ। ਅਪਣਾਉ ਤੇ ਅਨੰਦ ਮਾਣੋ ਤੇ ਸਦਾ ਸੁਖੀ ਵਸੋ।

ਸਤਿਨਾਮ ਸ੍ਰੀ ਵਾਹਿਗੁਰੂ ਨਾਮ ਚਿੱਤ ਆਵੇ।

# ਗੁਰ-ਦੀਖਿਆ

ਇਕ ਦਿਨ ਅਵਸਰ ਪਾਇਕੇ ਸਾਹਿਬ ਬਾਬਾ ਜੀ ਦੇ ਹਜ਼ੂਰ ਇਕ ਸਿੱਖ ਨੇ ਬੇਨਤੀ ਕੀਤੀ ਗਰੀਬ ਨਿਵਾਜ਼ ਜੀ ਸਭ ਲੋਕ ਕਹਿੰਦਾ ਹੈ ਕਿ ਝੂਠ ਬੋਲਣਾ ਵੱਡਾ ਪਾਪ ਹੈ ਤੇ ਗੁਰੂ ਗਰੰਥ ਸਾਹਿਬ ਜੀ ਵਿਚ ਭੀ ਝੂਠ ਦੀ ਬਹੁਤ ਹੀ ਨਿਖੇਧੀ ਲਿਖੀ ਹੈ, ਪਰ ਝੂਠ ਦਾ ਤਿਆਗ ਨਹੀਂ ਹੋ ਸਕਦਾ। ਅੱਜ ਕੱਲ ਝੂਠ ਥੀਂ ਬਿਨਾਂ ਗੁਜ਼ਾਰਾ ਮੁਸ਼ਕਲ ਹੈ। ਝੂਠ ਦੇ ਬਗੈਰ ਬਿਵਹਾਰ ਭੀ ਨਹੀਂ ਸਿੱਧ ਹੁੰਦਾ। ਸੋ ਇਸ ਦੇ ਬਾਬਤ ਕਿਵੇਂ ਕੀਤਾ ਜਾਏ।

ਤਾਂ ਸੱਚੇ ਪਾਤਸ਼ਾਹ ਬਾਬਾ ਸਾਹਿਬ ਜੀ ਨੇ ਉਤਰ ਦਿੱਤਾ ਕਿ ਬੇਸ਼ੱਕ ਝੂਠ ਤਿਆਗਨ ਜੋਗ ਵਸਤੂ ਹੈ ਤੇ ਅਜੇਹੀ ਵਸਤੂ ਕੋਈ ਭੀ ਸੰਸਾਰ ਪਰ ਨਹੀਂ ਜਿਸਦਾ ਮਨੋਂ ਚਿਤੋਂ ਆਦਮੀ ਤਿਆਗ ਕਰਨਾ ਚਾਹੇ ਤੇ ਉਸਦਾ ਤਿਆਗ ਨਾ ਹੋ ਸਕੇ। ਸੋ ਜੇਕਰ ਮਨ ਚਿੱਤ ਕਰਕੇ ਝੂਠ ਦੇ ਤਿਆਗਣ ਦੀ ਸ਼ੁਧ ਭਾਵਨਾ ਹੋ ਜਾਏ ਤਾਂ ਅਵੱਸ਼ ਝੂਠ ਦਾ ਤਿਆਗ ਹੋ ਜਾਂਦਾ ਹੈ ਤੇ ਏਹ ਜੋ ਕਹਿਣਾ ਹੈ ਕਿ ਝੂਠ ਦੇ ਬਗੈਰ ਗੁਜ਼ਾਰਾ ਮੁਸ਼ਕਲ ਹੈ ਤੇ ਬਿਵਹਾਰ ਨਹੀਂ ਸਿੱਧ ਹੁੰਦਾ। ਸੋ ਇਹ ਗੱਲ ਕਹਿਣ ਮਾਤਰ ਹੈ। ਹੁਣ ਦੇਖੋ ਅੰਗਰੇਜ਼ਾਂ ਲੋਕਾਂ ਵਿਚੋਂ ਬਹੁਤੇ ਝੂਠ ਨਹੀਂ ਬੋਲਦੇ ਤੇ ਦੇਸੀ ਲੋਕਾਂ ਵਿਚੋਂ ਬਹੁਤੇ ਝੂਠ ਬੋਲਦੇ ਹਨ। ਸੋ ਇਹ ਨਹੀਂ ਕਿ ਅੰਗਰੇਜ਼ ਲੋਕਾਂ ਦਾ ਗੁਜ਼ਾਰਾ ਨਹੀਂ ਹੁੰਦਾ ਤੇ ਦੇਸੀਆਂ ਦਾ ਹੋ ਜਾਂਦਾ ਹੈ। ਜਾਂ ਦੇਸੀ ਲੋਕ ਝੂਠ ਬੋਲਣੇ ਦੇ ਤੁਫੈਲ ਵਧੀਕ ਦੌਲਤਮੰਦ ਹਨ ਤੇ ਅੰਗਰੇਜ਼ ਜੋ ਝੂਠ ਨਹੀਂ ਬੋਲਦੇ ਤਾਂ ਉਨ੍ਹਾਂ ਦੇ ਬਿਵਹਾਰ ਨਹੀਂ ਸਿੱਧ ਹੁੰਦੇ ਤਾਂ ਓਹ ਕੰਗਾਲ ਹੋ ਗਏ ਹਨ। ਬਲਕਿ ਅੰਗਰੇਜ਼ ਲੋਕ ਜੋ ਝੂਠ ਨਹੀਂ ਬੋਲਦੇ ਉਹੀ ਦੌਲਤਮੰਦ ਹਨ ਤੇ ਉਨ੍ਹਾਂ ਦੇ ਹੀ ਬਿਵਹਾਰ ਕਾਰ ਬਹੁਤੇ ਤੇ ਸੁਖਾਲੇ ਚਲਦੇ ਹਨ। ਦੇਸੀਆਂ ਵਿਚੋਂ ਭੀ ਜਿਨ੍ਹਾਂ ਦੁਕਾਨਦਾਰਾਂ ਨੇ ਸੱਚ ਵਰਤਿਆ ਹੈ ਤੇ ਝੂਠ ਦਾ ਤਿਆਗ ਕੀਤਾ ਹੈ। ਉਨ੍ਹਾਂ ਦੇ ਹੀ ਬਿਵਹਾਰ ਚੰਗੇ ਤੁਰੇ ਹਨ। ਅਸਲ ਗੱਲ ਇਹ ਹੈ ਕਿ ਦੇਸੀ ਲੋਕਾਂ ਦੇ ਇਸ ਖਿਆਲ ਨੇ (ਕਿ ਝੂਠ ਤੋਂ ਬਿਨਾਂ ਬਿਵਹਾਰ ਸਿੱਧ ਨਹੀਂ ਹੁੰਦਾ) ਇਨ੍ਹਾਂ ਦਾ ਬਿਵਹਾਰ ਹੀ ਗੰਦਾ ਕਰ ਛਡਿਆ ਹੈ। ਇਨ੍ਹਾਂ ਨੇ ਆਪਣਾ ਇਤਬਾਰ ਝੂਠ ਬੋਲਣ ਕਰਕੇ ਗੁਵਾਇ ਦਿੱਤਾ ਹੈ। ਚਾਹੇ ਕੋਈ ਸੱਚ ਹੀ ਬੋਲੇ ਤਾਂ ਉਸਨੂੰ ਭੀ ਲੋਕ ਝੂਠ ਹੀ ਸਮਝਦੇ ਹਨ ਤੇ ਅੰਗਰੇਜ਼ਾਂ ਵਿਚੋਂ ਕੋਈ ਝੂਠ ਹੀ ਬੋਲੇ ਤਾਂ ਭੀ ਲੋਕ ਸਚ ਹੀ ਸਮਝਦੇ ਹਨ। ਜੋ ਕੋਈ ਦੇਸੀ ਬਿਵਹਾਰ ਕ੍ਰਿਤ ਦੁਕਾਨਦਾਰੀ ਕਰਨ ਵਾਲਾ ਸੱਚ ਬੋਲੇ ਤੇ ਲੋਕਾਂ ਨੂੰ ਨਿਸਚਾ ਹੋ ਜਾਏ ਕਿ ਅਮਕੜਾ ਪੁਰਸ਼ ਝੂਠ ਨਹੀਂ ਬੋਲਦਾ ਤਾਂ ਉਸਦਾ ਬਿਵਹਾਰ ਅਜੇਹਾ ਸਿੱਧ ਹੁੰਦਾ ਹੈ ਕਿ ਜਿਹਾ ਕਦੀ ਝੂਠ ਬੋਲਣ ਵਾਲੇ ਦਾ ਭੀ ਸਿੱਧ ਨਹੀਂ ਹੁੰਦਾ।

ਅਕਸਰ ਦੇਖਿਆ ਜਾਂਦਾ ਹੈ ਕਿ ਲੋਕ ਬਹੁਤਾ ਝੂਠ ਅਕਾਰਣ ਹੀ ਬੋਲਦੇ ਹਨ ਤੇ ਜੋ ਝੂਠ ਕਾਰਣ ਪਰ ਬੋਲਿਆ ਜਾਂਦਾ ਹੈ ਸੋ ਉਸਦੇ ਦੋ ਹੀ ਕਾਰਣ ਹਨ। (1) ਇਹ ਕਿ ਧਨ ਦਾ ਲਾਲਚ, (2) ਇਹ ਕਿ ਝੂਠ ਬੋਲ ਕੇ ਦੂਜੇ ਅੱਗੇ ਆਪਣੇ ਆਪ ਨੂੰ ਸੱਚਾ ਪ੍ਰਗਟ ਕਰਨਾ। ਇਸ ਤੋਂ ਬਗੈਰ ਹੋਰ ਕਾਰਨ ਕੋਈ ਨਹੀਂ। ਮੈ ਪਹਿਲਾ ਕਾਰਣ ਜੋ ਧਨ ਦਾ ਲਾਲਚ ਹੈ। ਇਸ ਵਿਚ ਸਮਝ ਦਾ ਫੇਰ ਹੈ। ਅਸਲ ਵਿਚ ਧਨ ਪਦਾਰਥਾਂ ਦੀ ਪ੍ਰਾਪਤੀ ਜੋ ਹੈ ਇਹ ਸਭ ਪ੍ਰਾਲਭਧ ਅਨੁਸਾਰ ਹੈ। ਜੋ ਜੋ ਕਿਸੀ ਦੀ ਪ੍ਰਾਲਭਧ ਹੈ ਉਸੀ ਅਨੁਸਾਰ ਪ੍ਰਾਪਤੀ ਹੁੰਦੀ ਹੈ। ਪ੍ਰਾਲਭਧ ਛੁੱਟੇ ਹੋਏ ਤੀਰ ਦੀ ਤਰ੍ਹਾਂ ਹੈ। ਜਦ ਤਕ ਤੀਰ ਦਾ ਬੇਗ ਨਹੀਂ ਹਟਦਾ, ਤਦ ਤਕ ਤੀਰ ਚਿੱਲੇ ਵਿਚੋਂ ਨਿਕਲਿਆ ਹੋਇਆ ਬਰਾਬਰ ਚਲਿਆ

ਜਾਂਦਾ ਹੈ ਰੁਕਦਾ ਨਹੀਂ । ਇਸੀ ਪ੍ਰਕਾਰ ਪ੍ਰਾਲਬਧ ਕਰਮ ਦਾ ਤੀਰ ਭੀ ਛੁਟਿਆ ਹੋਇਆ ਨਹੀਂ ਰੁਕਦਾ । ਜਿਸ ਪਦਾਰਥ ਨੇ ਪ੍ਰਾਪਤ ਹੋਣਾ ਹੈ ਉਸਨੇ ਅਵਸ਼ ਹੀ ਹੋਣਾ ਹੈ । ਕੇਵਲ ਪੁਰਸ਼ਾਰਥ ਦੀ ਸਹਾਇਤਾ ਨਾਲ ਚਾਹੀਦੀ ਹੈ ।

ਸੋ ਪੁਰਸ਼ਾਰਥ ਦੋ ਪ੍ਰਕਾਰ ਦਾ ਹੈ ; ਇਕ ਸੱਚ ਨਾਲ ਮਿਲਿਆ ਹੋਇਆ ਪੁਰਸ਼ਾਰਥ । ਦੂਜਾ ਝੂਠ ਨਾਲ ਮਿਲਿਆ ਹੋਇਆ ਪੁਰਸ਼ਾਰਥ । ਸੋ ਇਨ੍ਹਾਂ ਦੋਹਾਂ ਪੁਰਸਾਰਥਾਂ ਵਿਚੋਂ ਕੋਈ ਪੁਰਸ਼ਾਰਥ ਕਰੇ ਪ੍ਰਾਲਬਧ ਅਨੁਸਾਰ ਜ਼ਰੂਰ ਪਦਾਰਥ ਪ੍ਰਾਪਤੀ ਹੋਵੇਗਾ । ਜੇਕਰ ਪੁਰਸ਼ਾਰਥ ਵਿਚ ਸੱਤ ਵਰਤੇਗਾ ਤਦ ਭੀ ਓਹੀ ਪਦਾਰਥ ਪ੍ਰਾਪਤੀ ਹੋਣਾ ਹੈ ਜੋ ਪ੍ਰਾਲਬਧ ਵਿਚ ਹੈ ਤੇ ਜੇਕਰ ਝੂਠ ਵਰਤੇਗਾ ਤਦ ਭੀ ਓਹੀ ਹੋਣਾ ਹੈ ਤ ਜੇਕਰ ਪ੍ਰਾਲਬਧ ਥੀਂ ਵਧੀਕ ਪ੍ਰਾਪਤੀ ਹੋ ਭੀ ਜਾਏ ਤਾਂ ਉਹ ਪਦਾਰਥ ਭੋਗਣਾ ਹੀ ਨਹੀਂ ਮਿਲਦਾ । ਉਸ ਪਦਾਰਥ ਨੂੰ ਜਾਂ ਤਾਂ ਰਾਜਾ ਦੰਡ ਕਰਕੇ ਲੁੱਟ ਲੈਂਦਾ ਹੈ ਜਾਂ ਚੋਰ ਲੁੱਟ ਲੈ ਜਾਂਦੇ ਹਨ ਜਾਂ ਅਗਨੀ ਨਸ਼ਟ ਕਰ ਦੇਂਦੀ ਹੈ ਜਾਂ ਜਲ ਵਿਚ ਰੁੜ੍ਹ ਡੁੱਬ ਜਾਂਦਾ ਹੈ । ਅਥਵਾ ਜੋ ਅਜੇਹੀ ਕਮਾਈ ਕਰਕੇ ਧਨ ਇਕੱਤਰ ਕਰਦਾ ਹੈ ਓਹ ਆਪ ਹੀ ਧਨ ਨੂੰ ਛੱਡ ਕੇ ਚਲਿਆ ਜਾਂਦਾ ਹੈ । ਅਜੇਹਾ ਧਨ ਪਦਾਰਥ ਦੁਖਦਾਈ ਹੁੰਦਾ ਹੈ । ਸੁਖ ਦੀ ਆਸ਼ਾ ਇਸ ਥੀਂ ਕਰਨੀ ਵਿਅਰਥ ਹੈ । ਵਾਸਤਵ ਵਿਚ ਇਹ ਗੱਲ ਹੈ ਕਿ ਕੋਈ ਸੱਚ ਬੋਲ ਕੇ ਧਨ ਇਕੱਤਰ ਕਰੇ, ਕੋਈ ਬਹੁਤਾ ਧਨੀ ਹੋਵੇ, ਕੋਈ ਥੋੜ੍ਹਾ ਸਭਨਾਂ ਦੇ ਨਸੀਬਾਂ ਵਿਚ ਡੂਢ ਪਾਉ ਆਟਾ ਹੀ ਹੈ । ਅਧਿਕ ਨਹੀਂ । ਸਗੋਂ ਧਨ ਪਾਤਰ ਲੋਕਾਂ ਦੇ ਨਸੀਬਾਂ ਵਿਚ ਆਟਾ ਘੱਟ ਹੁੰਦਾ ਹੈ, ਥੋੜ੍ਹਾ ਖਾਂਦੇ ਹਨ ਅਤੇ ਨਿਰਧਨਾਂ ਦੇ ਨਸੀਬਾਂ ਵਿਚ ਬਹੁਤਾ, ਉਹ ਬਹੁਤਾ ਖਾਂਦੇ ਹਨ । ਵਾਹਿਗੁਰੂ ਉਨ੍ਹਾਂ ਦਾ ਭੀ ਨਿਰਬਾਹ ਕਰੀ ਜਾਂਦਾ ਹੈ । ਸੋ ਧਨ ਪਦਾਰਥਾਂ ਦੀ ਕਮਾਈ ਦਾ ਅਸੂਲ ਬਰਨਿਨ ਕਰ ਦਿੱਤਾ ਹੈ । ਚਾਹੇ ਸੱਚ ਕਰਕੇ ਧਨ ਇਕੱਤਰ ਕਰੇ ਚਾਹੇ ਝੂਠ ਕਰਕੇ ਪ੍ਰਾਪਤੀ । ਓਹੀ ਹੋਣਾ ਹੈ ਅਥਵਾ ਭੋਗਣਾ ਓਹੀ ਪੈਂਦਾ ਹੈ ਜੋ ਪਰਾਲਬਧ ਵਿਚ ਹੋਵੇ । ਬਾਕੀ ਰਿਹਾ ਸੱਚ ਤੇ ਝੂਠ । ਸੋ ਜੋ ਸੱਚ ਕਮਾਏਗਾ ਉਸਦਾ ਇਸ ਲੋਕ ਵਿਚ ਜਸ ਤੇ ਪ੍ਰਲੋਕ ਵਿਚ ਸੁਭਗਤੀ ਹੋਵੇਗੀ ਤੇ ਝੂਠ ਬੋਲਣ ਵਾਲੇ ਦੀ ਵਿਰੁਧ ਇਸਦੇ ਇਸ ਲੋਕ ਵਿਚ ਨਿੰਦਿਆ ਤੇ ਪ੍ਰਲੋਕ ਵਿਚ ਦੁਰਗਤੀ ਹੋਣੀ ਹੈ ।

ਇਸ ਪਰ ਇਕ ਕਥਾ ਹੈ, ਕੋਈ ਪੁਰਸ਼ ਸੀ ਉਹ ਸੁਪਨੇ ਵਿਖੇ ਇਕ ਪਹਾੜੀ ਦੀ ਚੋਟੀ ਪਰ ਚਲਿਆ ਗਿਆ । ਉਪਰ ਕੀ ਦੇਖਦਾ ਹੈ ਕਿ ਚੋੜਾ ਮੈਦਾਨ ਹੈ ਤੇ ਮੋਹਰਾਂ (ਅਸ਼ਰਫੀਆਂ) ਸੋਨੇ ਦੀਆਂ ਬਿਛੀਆਂ ਕੋਈਆਂ ਸੁੰਵੀਆਂ ਪਈਆਂ ਹਨ । ਕੰਧੇ ਉਤੋਂ ਬੂਰਾ ਲਾਹ ਕੇ ਬਿਛਾ ਦਿੱਤਾ ਤੇ ਲੋਭ ਦੀ ਲੈਹਰ ਵਿਚ ਆ ਕੇ ਅਸ਼ਰਫ਼ੀਆਂ ਦੀ ਵੱਡੀ ਭਾਰੀ ਪੰਡ ਚੁੱਕ ਬੱਧੀ । ਦੇਖਿਆ ਓਥੇ ਹੋਰ ਕੋਈ ਚੁਕਾਉਣ ਵਾਲਾ ਨਹੀਂ । ਤਾਂ ਪਾਸ ਹੀ ਠਿੱਬਾ ਟਿਕ ਡਿੱਠਾ ਖਿੱਚ ਕੇ ਉਸ ਪੰਡ ਨੂੰ ਟਿੱਬੇ ਪਰ ਲਿਆਂਦਾ ਤੇ ਟਿੱਬੇ ਦੇ ਹੇਠ ਖੜੋਇ ਕਰ ਘਸੀਟ ਕੇ ਪੰਡ ਆਪਣੇ ਸਿਰ ਪਰ ਰੱਖ ਲਈ । ਪੰਡ ਸੀ ਭਾਰੀ ਜਿਉਂ ਜ਼ੋਰ ਲੱਗਾ ਝਾੜਾ ਨਿਕਲ ਗਿਆ । ਤਾਂ ਨੀਂਦ ਖੁਲ੍ਹ ਗਈ । ਕੀ ਦੇਖਦਾ ਹੈ ਅਸ਼ਰਫੀਆਂ ਤਾਂ ਕਿਧਰੇ ਹਨ ਨਹੀਂ ਤੇ ਗੰਦਗੀ ਨਾਲ ਕੱਛਾ ਭਰਿਆ ਹੈ । ਸੋ ਤਾਤਪ੍ਰਯ ਇਹ ਕਿ ਮਾਇਆ ਦੇ ਪਦਾਰਥਾਂ ਦੀ ਪ੍ਰਾਪਤੀ ਵਿਚ ਜੋ ਝੂਠ ਆਦਿਕ ਪਾਪ ਕਰਦਾ ਹੈ ਅੰਤ ਨੂੰ ਓਹੀ ਨਾਲ ਹੁੰਦੇ ਹਨ । ਮਾਯਾ ਨਾਲ ਨਹੀਂ ਨਿਭਦੀ ।

ਦੂਜਾ ਕਾਰਣ ਝੂਠ ਬੋਲਣ ਦਾ ਜੋ ਆਪਣੇ ਆਪ ਨੂੰ ਦੂਜੇ ਅਗੇ ਝੂਠ ਬੋਲ ਕੇ ਸੱਚਾ ਪ੍ਰਗਟ ਕਰਨ ਦਾ ਹੈ । ਸੋ ਇਹ ਭੀ ਗੱਲ ਕੋਈ ਛਿਪੀ ਲੁਕੀ ਨਹੀਂ ਰਹਿੰਦੀ । ਇਕ ਤਾਂ ਉਹ ਪਹਿਲਾਂ ਹੀ ਆਪ ਝੂਠਾ ਪਾਪੀ ਹੁੰਦਾ ਹੈ ਤੇ ਫਿਰ ਝੂਠ ਦੇ ਪਾਪ ਨਾਲ ਹੀ ਉਸ ਆਪਣੇ ਪਹਿਲੇ ਝੂਠ ਨੂੰ ਛਿਪਾਉਂਦਾ ਹੈ, ਦੂਣਾ ਪਾਪੀ ਬਣਦਾ ਹੈ ਤੇ ਦੰਭੀ ਪਖੰਡੀ ਭੀ ਇਸੀ ਨੂੰ ਕਹਿੰਦੇ ਹਨ । ਸੋ ਇਸ ਵਿਚ ਤਾਣੇ ਪੇਟੇ ਸਭ ਪਾਪ ਹੀ ਪਾਪ ਹੈ ਤੇ ਉਸਦਾ ਪੜਦਾ ਭੀ ਉਘੜ ਜਾਂਦਾ ਹੈ ।

ਸੋ ਸਿਧਾਂਤ ਇਹ ਕਿ ਝੂਠ ਬੋਲਣਾ ਇਕ ਬੜਾ ਪਾਪ ਹੈ ਜੋ ਤਿਆਗਣ ਜੋਗ ਹੈ। ਸੋ ਜਿਨ੍ਹਾਂ ਦੇਸ਼ਾਂ ਵਿਚ ਝੂਠ ਬੋਲਣ ਦਾ ਵਤੀਰਾ ਨਹੀਂ ਉਨ੍ਹਾਂ ਲੋਕਾਂ ਨੂੰ ਝੂਠ ਦੇ ਤਿਆਗ ਅਤੇ ਸੱਚ ਦੇ ਗ੍ਰਹਿਣ ਵਿਚ ਕੋਈ ਔਖਿਆਈ ਨਹੀਂ। ਪਰ ਇਸ ਦੇਸ਼ ਵਿਚ ਜਨਮ ਥੀਂ ਹੀ ਲੈ ਕੇ ਝੂਠ ਸਿਖਾਇਆ ਜਾਂਦਾ ਹੈ। ਮਾਂ ਬਾਲਕ ਨੂੰ ਝੂਠ ਕਹਿ ਕੇ ਡਰਾਉਂਦੀ ਹੈ ਕਿ ਉਹ ਹਊਆ ਆਇਆ ਹੀ। ਪਰ ਹਊਆ ਕੋਈ ਨਹੀਂ ਹੁੰਦਾ। ਫਿਰ ਮਾਂ ਬਾਲਕ ਨੂੰ ਦੋ ਚਾਰ ਆਵਾਜ਼ਾਂ ਦੇ ਕੇ ਕਹਿੰਦੀ ਹੈ ਕਿ ਮੈਂ ਤੈਨੂੰ ਵੀਹ ਆਵਾਜ਼ਾਂ ਦਿੱਤੀਆਂ ਤੂੰ ਬੋਲਦਾ ਹੀ ਨਹੀਂ। ਇਸ ਪ੍ਰਕਾਰ ਕਈ ਤਰੀਕਿਆਂ ਪਰ ਝੂਠ ਸਿਖਾਇਆ ਜਾਂਦਾ ਹੈ ਤੇ ਜਵਾਨ ਹੋਣੇ ਤਕ ਝੂਠ ਬੋਲਣ ਦੀ ਆਦਿਤ ਜੋ ਇਸਦੇ ਵਿਚ ਧਸੀ ਹੋਈ ਹੁੰਦੀ ਹੈ। ਕਿਸੀ ਯੁਗਤੀ ਨਾਲ ਹੀ ਨਿਕਲਦੀ ਹੈ। ਜੋ ਇਸ ਕਾਰਜ ਲਈ ਦੋ ਪ੍ਰਕਾਰ ਦੀਆਂ ਜੁਗਤੀਆਂ ਹਨ। ਇਨ੍ਹਾਂ ਦੋਹਾਂ ਵਿਚੋਂ ਇਕ ਨੂੰ ਭੀ ਗ੍ਰਹਿਣ ਕਰਨੇ ਕਰਕੇ ਝੂਠ ਤਿਆਗਿਆ ਜਾਂਦਾ ਹੈ। ਸੋ ਦੋਵੇਂ ਪ੍ਰਕਾਰ ਦੀਆਂ ਜੁਗਤੀਆਂ ਅਸੀਂ ਸੁਣਾਉਂਦੇ ਹਾਂ ਸੁਣੋ।

ਇਹ ਓਹ ਜੁਗਤੀ ਹੈ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪੰਜਵੀਂ ਪਾਤਸ਼ਾਹੀ ਨੇ ਇਕ ਪਿੰਡ ਦੇ ਚੌਧਰੀਆਂ ਨੂੰ ਦੱਸੀ ਸੀ। ਉਹ ਪ੍ਰਸੰਗ ਇਸ ਤਰ੍ਹਾਂ ਹੈ ਕਿ 'ਇਕ ਪਿੰਡ ਦੇ ਚੌਧਰੀ ਸ੍ਰੀ ਅੰਮ੍ਰਿਤਸਰ ਜੀ ਵਿਖੇ ਸ੍ਰੀ ਗੁਰੂ ਜੀ ਮਹਾਰਾਜ ਦੇ ਦਰਸ਼ਨ ਨੂੰ ਆਏ। ਅਰ ਪ੍ਰਾਰਥਨਾ ਕੀਤੀ ਕਿ ਮਹਾਰਾਜ ਜੀ ਅਸਾਨੂੰ ਕੋਈ ਅਜੇਹੀ ਜੁਗਤੀ ਦੱਸੋ ਜਿਸ ਕਰਕੇ ਸਾਡੀ ਕਲਿਆਨ ਹੋਵੇ ਤਾਂ ਮਹਾਰਾਜ ਜੀ ਨੇ ਬਚਨ ਕੀਤਾ ਤੁਸੀਂ ਝੂਠ ਦਾ ਤਿਆਗ ਕਰੋ। ਤੁਹਾਡੀ ਕਲਿਆਨ ਹੋਵੇਗੀ। ਇਸ ਪਰ ਉਨ੍ਹਾਂ ਬੇਨਤੀ ਕੀਤੀ ਗਰੀਬ ਨਿਵਾਜ ਜੀ ਅਸਾਡਾ ਕੰਮ ਚੌਧਰਾਇਤ ਦਾ ਹੈ। ਝੂਠ ਦੇ ਨਾਲ ਹੀ ਤਾਂ ਸਾਡੀ ਵਰਤਣ ਬਿਵਹਾਰ ਹੈ ਝੂਠ ਬਿਨਾਂ ਤਾਂ ਸਾਡਾ ਬਿਵਹਾਰ ਹੀ ਨਹੀਂ ਚਲਦਾ। ਇਸ ਕਰਕੇ ਸਾਡੇ ਪਾਸੋਂ ਝੂਠ ਦਾ ਤਿਆਗ ਨਹੀਂ ਹੋ ਸਕਦਾ। ਤਾਂ ਮਹਾਰਾਜ ਜੀ ਨੇ ਉਨ੍ਹਾਂ ਦੀ ਇਹ ਨਿਸਕਪਟ ਬੇਨਤੀ ਸੁਣ ਕੇ ਸੋਚਿਆ ਅਤੇ ਬਚਨ ਕੀਤਾ ਕਿ ਜੇਕਰ ਤੁਹਾਡੇ ਤੋਂ ਝੂਠ ਨਹੀਂ ਛਡਿਆ ਜਾਂਦਾ ਤਾਂ ਤੁਸੀਂ ਨਾ ਛੱਡੋ। ਪਰ ਇਕ ਕੰਮ ਕਰੋ ਕਿ ਆਪਣੇ ਪਿੰਡ ਵਿਚ ਧਰਮਸਾਲਾ ਬਣਾਓ। ਆਏ ਗਏ ਸਾਧ ਅਭਿਆਗਤ ਦੀ ਸੇਵਾ ਕਰੋ, ਧਰਮਸਾਲਾ ਵਿਚ ਇਕ ਭਾਈ ਮੁਕੱਰਰ ਕਰੋ, ਦਿਨ ਵਿਚ ਜਿਤਨੇ ਝੂਠ ਤੁਸੀਂ ਬੋਲੋ ਲਿਖ ਰੱਖੋ ਜਾਂ ਯਾਦ ਰੱਖੋ ਰਾਤ ਨੂੰ ਸਵੇਰੇ ਭੀ ਤੇ ਰਾਤ ਨੂੰ ਭੀ ਜਿਸ ਵੇਲੇ ਬਿਵਹਾਰਾਂ ਥੀਂ ਫੁਰਸਤ ਪਾਓ। ਸੰਗਤ ਧਰਮਸਾਲਾ ਵਿਚ ਇਕੱਤਰ ਹੋਵੇ। ਸ਼ਬਦ ਬਾਣੀ ਦਾ ਪਰਚਾ ਸਤਿਸੰਗ ਕਰੇ, ਤਾਂ ਜਿਤਨੇ ਝੂਠ ਤੁਸੀਂ ਅੱਠ ਪਹਿਰਾਂ ਵਿਚ ਬੋਲਿਆ ਕਰੋ ਉਨ੍ਹਾ ਦੀ ਗਿਣਤੀ ਰਾਤ ਨੂੰ ਰੋਜ਼ ਦੇ ਰੋਜ਼ ਧਰਮਸਾਲ ਦੇ ਭਾਈ ਨੂੰ ਲਿਖਵਾ ਦਿੱਤਾ ਕਰੋ। ਫਿਰ ਜਦ ਛੀ ਦੇ ਛੀ ਮਹੀਨੀਂ ਵੈਸਾਖੀ ਤੇ ਦੀਪਮਾਲਾ ਪਰ ਹਜ਼ੂਰ ਆਓ ਤਾਂ ਉਹ ਕਾਗਜ਼ ਨਾਲ ਲਿਆਇਆ ਕਰੋ ਤੇ ਇਥੇ ਆ ਕੇ ਸਾਡੇ ਸਾਹਮਣੇ ਪੜ੍ਹ ਸੁਣਾਇਆ ਕਰਨਾ ਤਾਂ ਇਸ ਹੁਕਮ ਨੂੰ ਉਨ੍ਹਾਂ ਨੇ ਸਤਿਬਚਨ ਕਹਿ ਕੇ ਮੰਨ ਲਿਆ। ਜੈਸਾ ਹੁਕਮ ਹੋਇਆ ਸੀ ਐਸੇ ਹੀ ਆਪਣੇ ਪਿੰਡ ਵਿਚ ਧਰਮਸਾਲਾ ਪੁਆ ਕਰ ਕਰਨੇ ਲਗੇ। ਜਿਤਨੇ ਝੂਠ ਅੱਠ ਪਹਿਰ ਵਿਚ ਬੋਲਣ ਉਤਨੇ ਹੀ ਆ ਕੇ ਰਾਤ ਨੂੰ ਭਾਈ ਜੀ ਦੇ ਕਾਗਜ਼ ਪਰ ਲਿਖਵਾ ਦੇਣ। ਇਸੀ ਪ੍ਰਕਾਰ ਜਦ ਥੋੜ੍ਹੇ ਹੀ ਦਿਨ ਅਜੇ ਬੀਤੇ ਸਨ ਤਾਂ ਉਨ੍ਹਾਂ ਨੂੰ ਸ਼ਰਮ ਆਉਣ ਲਗੀ। ਜਿਸ ਵੇਲੇ ਝੂਠ ਬੋਲਣ ਦਾ ਸਮਾਂ ਆਵੇ ਤਾਂ ਉਨ੍ਹਾਂ ਨੂੰ ਇਹ ਖਿਆਲ ਭੀ ਨਾਲ ਆ ਜਾਏ ਕਿ ਇਹ ਝੂਠ ਜੋ ਅਸੀਂ ਬੋਲਣ ਲਗੇ ਹਾਂ ਰਾਤ ਨੂੰ ਧਰਮਸਾਲਾ ਜਾ ਕੇ ਸੰਗਤ ਵਿਚ ਭਾਈ ਜੀ ਨੂੰ ਲਿਖਵਾਣਾ ਪਵੇਗਾ ਤੇ ਲੋਕ ਜਾਣਨਗੇ ਕਿ ਇਹ ਇਤਨਾ ਝੂਠ ਬੋਲਣ ਵਾਲੇ ਹਨ। ਸਾਡਾ ਲੋਕਾਂ ਵਿਚੋਂ ਇਤਬਾਰ ਹੀ ਉਠ ਜਾਏਗਾ ਤੇ ਫਿਰ ਸ੍ਰੀ ਅੰਮ੍ਰਿਤਸਰ ਜੀ ਜਾਵਾਂਗੇ ਤਾਂ ਉਥੇ ਮਹਾਰਾਜ ਜੀ ਦੇ ਹਜ਼ੂਰ ਭੀ ਸੁਣਾਉਣਾ ਪਵੇਗਾ। ਇਹ ਬੜੇ ਸ਼ਰਮ ਦੀ ਗੱਲ ਹੈ। ਇਹ ਵਿਚਾਰ ਕੇ ਉਸ ਝੂਠ ਬੋਲਣ ਦੇ ਵੇਲੇ ਇਤਨਾ ਵਿਚਾਰ ਆ ਜਾਂਦਾ ਭਈ ਇਹ ਝੂਠ ਜੋ ਅਸੀਂ ਬੋਲਣ ਲਗੇ ਹਾਂ ਇਹ ਕਿਸੀ ਅਰਥ ਪਰ ਬੋਲਣ ਲਗੇ ਹਾਂ ਅਥਵਾ ਬਿਅਰਥ ਤੇ ਜੇਕਰ ਜਾਣਦੇ ਕਿ ਇਥੇ ਹੁਣ ਝੂਠ ਬੋਲਣਾ ਬਿਅਰਥ ਹੈ ਤਾਂ ਉਸ ਝੂਠ ਬੋਲਣ ਥੀਂ ਟਲਾਇ ਜਾਂਦੇ।

ਇਸ ਪ੍ਰਕਾਰ ਥੋੜੇ ਦਿਨਾਂ ਵਿਚ ਬਿਅਰਥ ਝੂਠ ਜੋ ਬੋਲਿਆ ਜਾਂਦਾ ਸੀ ਉਹ ਛੁਟ ਗਿਆ। ਕੇਵਲ ਅਰਥ ਪਰ ਝੂਠ ਬੋਲਣਾ ਬਾਕੀ ਰਹਿ ਗਿਆ। ਜਿਸ ਝੂਠ ਦੇ ਬੋਲਣੇ ਵਿਚ ਕੁਛ ਅਰਥ ਸਿੱਧ ਹੋਵੇ ਉਹ ਝੂਠ ਬੋਲਣ ਬਿਅਰਥ ਨਾ ਬੋਲਣ। ਇਸ ਕਰਕੇ ਭਾਈ ਜੀ ਦੇ ਪਾਸ ਜੋ ਪਹਿਲੇ ਦਿਨਾਂ ਵਿਚ ਝੂਠ ਬੋਲਣ ਦੇ ਨੰਬਰ ਰਾਤ ਨੂੰ ਲਿਖੇ ਜਾਂਦੇ ਸੈਂਕੜੇ ਵਿਚੋਂ 75 ਘਟ ਕੇ 25 ਦੇ ਲਗਪਗ ਰਹਿ ਗਏ। ਜਦ ਬਿਅਰਥ ਝੂਠ ਬੋਲਣੋਂ ਹਟ ਗਏ ਤਾਂ ਅਰਥ ਵਾਲੇ ਝੂਠਾਂ ਥੀਂ ਭੀ ਸ਼ਰਮ ਆਉਣੇ ਲੱਗ ਪਈ। ਜਦ ਕਿਸੀ ਅਰਥ ਦੀ ਸਿੱਧੀ ਵੇਲੇ ਝੂਠ ਬੋਲਣ ਦਾ ਸਮਾਂ ਆਉਂਦਾ ਤਾਂ ਉਸ ਪਰ ਇਹ ਬਿਚਾਰ ਫੁਰਦੀ ਕਿ ਕੋਈ ਅਜੇਹੀ ਬਿਧਿ ਕਰੀਏ ਜਿਸ ਕਰਕੇ ਝੂਠ ਬੋਲੇ ਥੀਂ ਬਿਨਾਂ ਅਰਥ ਸਿੱਧ ਹੋ ਜਾਏ। ਤਾਂ ਇਸ ਪਰ ਸੋਚ ਕਰਨੇ ਨਾਲ ਕੋਈ ਅਜਿਹਾ ਢੰਗ ਬੋਲਣ ਦਾ ਉਨ੍ਹਾਂ ਨੂੰ ਮਿਲ ਜਾਂਦਾ ਕਿ ਬਿਨਾਂ ਝੂਠ ਬੋਲੇ ਥੀਂ ਅਰਥ ਸਿੱਧ ਹੋਣ ਲੱਗ ਪਏ। ਇਸ ਪ੍ਰਕਾਰ ਝੂਠ ਸੁਣਾਉਣ ਵੇਲੇ ਤੇ ਲਿਖਾਉਣ ਵੇਲੇ ਦੀ ਸ਼ਰਮ ਨੂੰ ਯਾਦ ਕਰਕੇ ਝੂਠ ਬੋਲਣ ਵੇਲੇ ਭੀ ਉਨ੍ਹਾਂ ਨੂੰ ਲੱਜਾ ਆ ਜਾਂਦੀ ਤਾਂ ਬਿਚਾਰ ਕਰਕੇ ਬੋਲਣੇ ਪਰ ਥੋੜੇ ਸਮੇਂ ਵਿਚ ਹੀ ਉਨ੍ਹਾਂ ਨੇ ਝੂਠ ਦਾ ਤਿਆਗ ਕਰ ਦਿੱਤਾ। ਇਕੋ ਹੀ ਵੇਰ ਸ੍ਰੀ ਅੰਮ੍ਰਿਤਸਰ ਜੀ ਵਿਖੇ ਮਹਾਰਾਜ ਜੀ ਦੇ ਸਾਹਮਣੇ ਝੂਠਾਂ ਦੀ ਫਰਿਸ਼ਤ ਸੁਣਾਉਣ ਦਾ ਅਵਸਰ ਮਿਲਿਆ।

ਸੋ ਜੋ ਕੋਈ ਝੂਠ ਨੂੰ ਛੱਡਣਾ ਚਾਹੇ ਓਹ ਸੱਚੇ ਪਾਤਸ਼ਾਹ ਜੀ ਦੀ ਕਹੀ ਹੋਈ ਇਸ ਜੁਗਤੀ ਨਾਲ ਝੂਠ ਦਾ ਤਿਆਗ ਕਰ ਸਕਦਾ ਹੈ।

ਦੂਜੀ ਜੁਗਤੀ ਇਸੀ ਜੁਗਤੀ ਦੇ ਨਾਲ ਮਿਲਦੀ ਇਕ ਹੋਰ ਹੈ। ਸੋ ਉਹ ਇਹ ਹੈ ਕਿ ਪਹਿਲੀ ਜੁਗਤੀ ਵਿਚ ਇਹ ਕਹਿ ਆਏ ਹਾਂ ਕਿ ਆਦਮੀ ਉਨ੍ਹਾਂ ਝੂਠਾਂ ਨਾਲੋਂ ਜੋ ਅਰਥ ਪਰ ਬੋਲੇ ਜਾਂਦੇ ਹਨ ਹਾਸੇ ਠਠੇ ਵਿਚ ਤੇ ਐਵੇਂ ਕੈਵੇਂ ਖੁਵਾਹ ਮੁਖਾਹ ਵਿਅਰਥ ਝੂਠ ਬਹੁਤ ਬੋਲਦਾ ਹੈ। ਸੋ ਇਸ ਵਾਸਤੇ ਬਿਅਰਥ ਝੂਠ ਬੋਲਣੇ ਪਹਿਲੋਂ ਬੰਦ ਕਰਨੇ ਚਾਹੀਏ। ਸੋ ਈਕੁਰ ਹੋ ਸਕਦੇ ਹਨ ਕਿ ਝੂਠ ਦੀ ਕੀਮਤ ਮੁਕਰਰ ਕਰ ਦਿੱਤੀ ਜਾਇ। ਜੋ ਪਹਿਲੋਂ ਪਹਿਲ ਘਟ ਥੀਂ ਘਟ ਇਕ ਪੈਸਾ ਇਕ ਝੂਠ ਬੋਲਣ ਦੀ ਕੀਮਤ ਹੋਵੇ। ਤਾਤਪ੍ਰਜ ਇਹ ਕਿ ਜਿਸ ਗੱਲ ਦੇ ਵਿਚੋਂ ਘਟ ਥੀਂ ਘਟ ਇਕ ਪੈਸਾ ਭੀ ਪ੍ਰਾਪਤ ਹੋਵੇ ਉਸ ਗੱਲ ਵਿਚ ਝੂਠ ਬੋਲੇ ਤੇ ਜਿਸ ਝੂਠ ਬੋਲਣੇ ਵਿਚ ਇਕ ਪੈਸਾ ਭੀ ਪ੍ਰਾਪਤ ਨਾ ਹੋਵੇ ਉਹ ਝੂਠ ਨਾ ਬੋਲੇ। ਇਸ ਪ੍ਰਕਾਰ ਜੇ ਘਟ ਥੀਂ ਘਟ ਇਕ ਪੈਸਾ ਝੂਠ ਦਾ ਮੁੱਲ ਰਖਿਆ ਗਿਆ ਤਾ ਦਿਨ ਰਾਤ ਵਿਚ ਐਵੇਂ ਕੈਵੇਂ ਗਲੀਂ ਕਥੀਂ ਸੈਂਕੜੇ ਝੂਠ ਜੋ ਬਿਅਰਥ ਬੋਲੇ ਜਾਂਦੇ ਹਨ, ਸਭ ਬੰਦ ਹੋ ਜਾਣਗੇ। ਸੈਂਕੜੇ ਪਿਛੇ ਜੋ 75 ਝੂਠ ਦੂਰ ਹੋ ਕੇ 25 ਬਾਕੀ ਰਹਿ ਜਾਣਗੇ ਤੇ ਜਦ ਬਿਅਰਥ ਝੂਠ ਬੋਲਣੇ ਦੀ ਆਦਤ ਦੂਰ ਹੋ ਕੇ ਕੇਵਲ ਪੈਸੇ ਪਿਛੇ ਝੂਠ ਬੋਲਣ ਦੀ ਆਦਤ ਰਹਿ ਜਾਵੇ ਤਾਂ ਇਕ ਪੈਸੇ ਦੀ ਥਾਂ ਦੋ ਪੈਸੇ ਤੱਕ ਝੂਠ ਦਾ ਮੁਲ ਵਧਾ ਦੇਵੇ। ਫਿਰ ਇਕ ਆਨਾ ਫਿਰ ਦੋ ਆਨੇ ਫਿਰ ਚਾਰੇ ਆਨੇ ਅਠ ਆਨੇ ਤੱਕ ਕੀਮਤ ਕਰ ਦੇਵੇ। ਇਸੀ ਪ੍ਰਕਾਰ ਵਧਾਉਂਦਿਆਂ ਹੋਇਆਂ ਸੈਂਕੜੇ ਹਜ਼ਾਰਾਂ ਰੁਪਏ ਤਕ ਝੂਠ ਦਾ ਮੁਲ ਵਧਾਉਂਦਾ ਜਾਏ। ਇਹ ਗੱਲ ਆ ਬਣੇ ਕਿ ਮਾਰਿਆ ਗਬਰ ਨਹੀਂ ਤਾਂ ਸਬਰ।

ਅਰਥਾਤ ਬਹੁਤ ਹੀ ਲਾਭ ਨਿਸਚੇ ਕਰਕੇ ਝੂਠ ਬੋਲਣ ਨਾਲ ਅਵੱਸ਼ ਹੀ ਪ੍ਰਾਪਤ ਹੋਣਾ ਜਾਣੇ ਤਾਂ ਝੂਠ ਬੋਲੇ ਨਹੀਂ ਤਾਂ ਸਚ ਦਾ ਤਿਆਗ ਨਾ ਕਰੇ। ਫਿਰ ਇਹ ਸਮਝੇ ਕਿ ਇਹ ਮੁਲ ਜੋ ਮੈਂ ਮੁਕੱਰਰ ਕੀਤਾ ਹੈ ਸਚਿਆਈ ਵੇਚਣ ਦਾ ਹੈ। ਅਰਥਾਤ ਇਹ ਸਮਝੇ ਕਿ ਮੈਂ ਸਚ ਧਰਮ ਨੂੰ ਵੇਚਦਾ ਹਾਂ ਤੇ ਝੂਠ ਪਾਪ ਦੀ ਖੇਪ ਉਸਦੇ ਬਦਲੇ ਧਨ ਪਿਛੇ ਭਰ ਰਿਹਾ ਹਾਂ। ਸੋ ਜਿਸ ਧਨ ਪਿਛੇ ਮੈਂ ਇਹ ਗੱਲ ਕਰਦਾ ਹਾਂ ਉਹ ਨਾਲ ਨਹੀਂ ਨਿਭਣਾ। ਗੁਰੂ ਗਰੰਥ ਸਾਹਿਬ ਜੀ ਦੇ ਇਸ ਬਚਨ ਨੂੰ ਬਾਰੰਬਾਰ ਪਾਠ ਕਰੇ।

ਦੀਨ ਗਵਾਇਆ ਦੁਨੀ ਸਿਉਂ ਦੁਨੀ ਨ ਚਲੀ ਸਾਥ।
ਪਾਇ ਕੁਹਾੜਾ ਮਾਰਿਆ ਗਾਫਲ ਅਪਨੈ ਹਾਥ।

# ਰਾਜਾ ਜੋਗੀ

ਅਰਥਾਤ ਜੀਵਨ ਕਥਾ

# ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ

(ਵਲੋਂ ਸ੍ਰੀਮਾਨ ਗਿਆਨੀ ਈਸ਼ਰ ਸਿੰਘ ਜੀ ਨਾਰਾ)

## ਮਾਈ ਅਨੰਤੀ ਦੇ ਘਰ ਪੋਤਰਾ ਹੋ ਕੇ ਮਰ ਜਾਣਾ

ਮਾਈ ਅਨੰਤੀ ਦੇ ਪੁਤਰ ਚੜ੍ਹਤ ਸਿੰਘ ਦੇ ਘਰ ਔਲਾਦ ਨਹੀਂ ਸੀ, ਇਸ ਨੇ ਵੀ ਸ੍ਰੀ ਬਾਬਾ ਜੀ ਅਗੇ ਵਰਦਾਨ ਲਈ ਬੇਨਤੀ ਕੀਤੀ, ਪਰ ਆਪ ਚੁਪ ਰਹੇ । ਦੂਜੀ ਵੇਰ ਫੇਰ ਇਸੇ ਤਰ੍ਹਾਂ ਹੋਇਆ । ਪਰ ਤੀਜੀ ਵੇਰੀ ਫੇਰ ਮਾਈ ਨੇ ਅਰਜ਼ ਕੀਤੀ ਤਾਂ ਇਸ ਵੇਲੇ ਸਾਹਮਣੇ ਬੈਠਾ ਹਜ਼ੂਰ ਦਾ 'ਸ਼ਰਮਾ' ਨਾਮੀ ਇਕ ਕੁਤਾ ਸੀ । ਇਹ ਬਹੁਤ ਸਿਆਣਾ ਤੇ ਹਜ਼ੂਰ ਦਾ ਸੀਤ ਪ੍ਰਸ਼ਾਦ ਨਿਤ ਛਕਿਆ ਕਰਦਾ । ਇਸ ਨੂੰ ਦੇਖ ਕੇ ਮਹਾਰਾਜ ਬੋਲੇ—ਜਾਓ ਸ਼ਰਮਾ, ਮਾਈ ਦਾ ਪੋਤਰਾ ਬਣ ਕੇ ਇਹਦੀ ਭਟਕਨਾਂ ਪੂਰੀ ਕਰੀਏ ।

ਇਹ ਸੁਣਦੇ ਸਾਰ ਕੁਤੇ ਦੇ ਪ੍ਰਾਣ ਨਿਕਲ ਗਏ । ਸਾਰੇ ਹੈਰਾਨ ਹੋਏ—ਤਾਂ ਹਜ਼ੂਰ ਨੇ ਫੁਰਮਾਇਆ । ਮਾਈ ! ਇਹ ਸਾਧੂ ਪੁਰਸ਼ ਤੇਰੇ ਘਰ ਜਨਮ ਪਾਏਗਾ ਪਰ ਨਿਤ ਸਾਡੇ ਦਰਸ਼ਨ ਕਰਾਓਗੇ ਤਾਂ ਰਹੇਗਾ । ਸਾਲ ਮਗਰੋਂ ਇਹਦੇ ਘਰ ਪੋਤਰਾ ਜੰਮਿਆਂ ਤਾਂ ਪ੍ਰਸੰਤਾ ਨਾਲ ਦਰਸ਼ਨ ਕਰਾਏ ਅਤੇ ਰੋਜ਼ ਇਸੇ ਤਰ੍ਹਾਂ ਲਿਆਉਂਦੀ ਰਹੀ । ਜਦੋਂ ਇਹ ਬੱਚਾ ਡੇਢ ਸਾਲ ਦਾ ਹੋਇਆ ਤਾਂ ਇਹਦੇ 'ਨਾਨਾ' ਭਾਈ 'ਗੁਰਮੁਖ ਸਿੰਘ ਜੀ' ਗਿਆਨੀ ਜੋ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਸਾਹਿਬ ਦੇ ਪ੍ਰਸਿੱਧ ਗਿਆਨੀ ਗਰੰਥੀ ਜੀ ਸਨ, ਇਹ ਆਪਣੀ ਧੀ ਨੂੰ ਲੈਣ ਲਈ ਚਪੜਾਲੇ ਆਏ । ਧੀ ਅਤੇ ਦੋਹਤੇ ਨੂੰ ਦੇਖ ਕੇ ਬਹੁਤ ਪ੍ਰਸੰਨ ਹੋਏ, ਸ੍ਰੀ ਬਾਬਾ ਜੀ ਦੇ ਦਰਸ਼ਨ ਕਰਕੇ ਵੀ ਆਪ ਨਿਹਾਲ ਹੋਏ, ਤੇ ਪਰਸਪਰ ਬਚਨ ਬਿਲਾਸ ਦਵਾਰੇ ਅਨੰਦ ਪ੍ਰਾਪਤ ਕੀਤਾ । ਥੋੜੇ ਦਿਨ ਰਹਿਣ ਮਗਰੋਂ ਇਨ੍ਹਾਂ ਨੇ ਧੀ ਨੂੰ ਨਾਲ ਲੈ ਜਾਣਾ ਚਾਹਿਆ—ਕਿ ਪੇਵਕੇ ਗਿਆਂ ਨੂੰ ਬਹੁਤ ਚਿਰ ਹੋਇਆ ਹੈ । ਪਰ ਹਜ਼ੂਰ ਦਾ ਬਚਨ ਨਾ ਮੰਨਣਾ ਭੀ ਦੁਖਦਾਈ ਸੀ । ਮਾਈ ਨੇ ਵੀ ਸਾਰੀ ਗੱਲ ਦੱਸ ਦਿੱਤੀ, ਪਰ ਇਨ੍ਹਾਂ ਜ਼ੋਰੋ ਜ਼ੋਰੀ ਆਪਣੀ ਮਰਜ਼ੀ ਵਰਤ ਕੇ ਲੈ ਗਏ ਸੀ, ਉਥੇ ਪੁਜ ਕੇ ਥੋੜੇ ਦਿਨਾਂ ਪਿਛੋਂ ਹੀ ਇਹ ਬੱਚਾ ਚੜ੍ਹਾਈ ਕਰ ਗਿਆ । ਘਰ ਵਿਚ ਪਿਟਾਸ ਪੈ ਗਿਆ । ਬਹੁਤਾ ਰੋਏ, ਪਰ ਕੀ ਬਣ ਸਕਦਾ ਸੀ । ਇਹ ਸ਼ੋਕਮਈ ਖਬਰ ਚਪੜਾਲੇ ਪੁੱਜੀ ਤਾਂ ਹਜ਼ੂਰ ਨੇ ਫੁਰਮਾਇਆ ਕੁਤੇ ਦੀ ਜੂਨੀ ਹੁੰਦਿਆਂ ਜੇਹੜਾ 'ਸ਼ਰਮਾ' ਸਾਡੇ ਦਰਸ਼ਨ ਬਿਨਾਂ ਨਹੀਂ ਸੀ ਰਹਿ ਸਕਦਾ, ਉਹ ਉੱਤਮ ਮਨੁੱਖਾ ਦੇਹੀ ਪਾ ਕੇ ਕਿਸ ਤਰ੍ਹਾਂ ਰਹਿ ਸਕਦਾ ਸੀ ? ਸਾਡੇ ਦਰਸ਼ਨ ਤੇ ਪਿਆਰ ਦੇ ਫੱਲ ਵਿਚ ਇਸ ਨੇ ਵਡੇ ਕਰਣੀ ਵਾਲਾ ਸਾਧੂ ਹੋ ਕੇ ਮੁਕਤਿ ਹੋਣਾ ਸੀ । ਪਰ ਛੇਤੀ ਹੀ ਸ਼ੁਭ ਗਤੀ ਨੂੰ ਪਾ ਗਿਆ ਹੈ । ਤੁਸੀਂ ਹੁਣ ਭਾਣਾ ਮੰਨਦੇ ਹੋਏ ਏਹੀ ਜਾਣੋ ? ਜੋ ਭਾਵੀ (ਹੋਣਹਾਰ) ਨੇ ਗੁਰਮੁਖ ਸਿੰਘ ਨੂੰ ਪ੍ਰੇਰਕੇ ਇਥੇ ਲਿਆਂਦਾ ਸੀ ।

# ਦੋ ਬਾਂਦਰਾਂ ਦੀ ਗਤੀ ਕੀਤੀ

ਇਕ ਦਿਨ ਦੀਵਾਨ ਅਸਥਾਨ ਦੇ ਸਾਹਮਣੇ ਦੋ ਬਾਂਦਰ ਫੜੇ ਹੋਏ ਇਕ ਕਲੰਦਰ ਆਣ ਖਲੋਤਾ। ਬਾਂਦਰਾਂ ਨੂੰ ਦੁਖੀ ਤੇ ਤਰਸਯੋਗ ਹਾਲਤ ਵਿਚ ਦੇਖ ਕੇ ਬਾਬਾ ਜੀ ਨੂੰ ਤਰਸ ਆਇਆ, ਤਾ ਮੁਲ ਪੁਛ ਕੇ 10/- ਰੁਪਏ ਦੇ ਕੇ ਖਰੀਦ ਲਏ। ਭਾਈ ਚੰਦਾ ਸਿੰਘ ਨੇ ਇਸ ਲਈ ਖਰੀਦ ਸਬੰਧੀ ਬੇਨਤੀ ਕਰਕੇ ਪੁਛਿਆ—ਤਾਂ ਆਪ ਨੇ ਫੁਰਮਾਇਆ ਕਿ ਪਿਛਲੇ ਜਨਮ ਵਿਚ ਅਸੀਂ ਪਹਾੜ ਅੰਦਰ ਤਪ ਕਰਦੇ ਸੀ ਤਾਂ ਇਹ ਪਹਾੜੀਏ ਪੁਰਸ਼ ਸਨ। ਕਰਮ ਗਤੀ ਬਦਲੇ ਇਸ ਜੂਨੀ ਵਿਚ ਆ ਗਏ ਹਨ। ਜੇਹੜੀ ਇਨ੍ਹਾਂ ਨੇ ਸੇਵਾ ਕੀਤੀ ਸੀ, ਉਹਦੇ ਬਦਲੇ ਦੱਸ ਰੁਪੈ ਦੇ ਕੇ ਖਰੀਦ ਲਏ ਹਨ, ਤੇ ਬਾਕੀ ਦਾ ਫਲ ਇਨ੍ਹਾਂ ਨੂੰ ਇਸ ਜੂਨ ਥੀਂ ਛੁਟਕਾਰਾ ਮਿਲੇਗਾ।

ਇਤਨਾ ਬਚਨ ਕਰਕੇ ਆਪ ਨੇ ਪ੍ਰਸ਼ਾਦ ਦਾ ਥਾਲ ਮੰਗਵਾਇਆ ਤੇ ਆਪ ਛੱਕ ਕੇ ਬਾਕੀ ਦਾ ਸੀਤ ਪ੍ਰਸ਼ਾਦ ਬਾਂਦਰਾਂ ਨੂੰ ਖੁਆਇ ਦਿੱਤਾ।

ਐਸਾ ਕਰਨ ਦੀ ਦੇਰ ਸੀ ਜੋ ਸਾਰਿਆਂ ਦੇ ਦੇਖਦੇ ਦੇਖਦੇ ਦੋਵੇਂ ਬਾਂਦਰ ਸੁਸਰੀ ਵਾਂਗ ਸੌਂ ਗਏ। ਇਸ ਕੌਤਕ ਨੂੰ ਦੇਖ ਕੇ ਸਾਰੀ ਸੰਗਤ ਵਿਸਮਾਦਗੀ ਵਿਚ ਧੰਨ ਬਾਬਾ ਸਾਹਿਬ ਸਿੰਘ ਜੀ ਕਹਿਣ ਲਗੀ।

# ਨਕੇ ਦੇਸ਼ ਦੀ ਸੰਗਤ ਦਰਸ਼ਨ ਨੂੰ ਆਈ

ਇਕ ਦਿਨ ਨੱਕੇ ਦੇ ਇਲਾਕੇ (ਮਿੰਟਗੁਮਰੀ) ਦੀ ਸੰਗਤ ਆਈ। ਸਾਧਾਰਨ ਜੱਟ ਸਿੱਖ ਵਿਚਾਰੇ ਜੇਹੜੇ ਭਾਈ ਦੁਖ ਭੰਜਨ ਜੀ ਦੇ ਚਰਣ ਸੇਵਕ ਸਨ, ਪਹਿਲੇ ਇਹਨਾਂ ਨੇ ਭਾਈ ਜੀ ਅਗੇ ਨਮਸਕਾਰ ਕੀਤੀ ਤੇ ਫਿਰ ਬਾਬਾ ਜੀ ਅਗੇ ਮੱਥਾ ਟੇਕਿਆ। ਬਾਬਾ ਜੀ ਹੱਸ ਕੇ ਬੋਲੇ—ਭਾਈ ਜੀ! ਇਹ ਆਪ ਦੀ ਉਮਤ ਆਈ ਹੈ, ਤਾਂ ਭਾਈ ਦੁਖ ਭੰਜਨ ਨੇ ਆਖਿਆ—ਪਾਤਸ਼ਾਹ! ਇਹ ਸਭ ਆਪ ਦੀ ਹੀ ਉਮਤ ਹੈ। ਮੇਰਾ ਤਾਂ ਇਤਨਾ ਹੀ ਬੱਲ ਸੀ ਜੋ ਇਨ੍ਹਾਂ ਨੂੰ ਸਿਖੀ ਦੇ ਰਾਹੇ ਪਾ ਕੇ ਆਪ ਦੇ ਚਰਨਾਂ ਤੀਕ ਲਿਆ ਸਕਿਆ ਹਾਂ, ਹੁਣ ਆਪ ਨੇ ਇਨ੍ਹਾਂ ਦੀ ਬਾਂਹ ਫੜ ਕੇ ਦੋਹਾਂ ਜਹਾਨਾਂ ਥੀਂ ਪਾਰ ਕਰਨਾ ਹੈ।

ਇਹ ਪਿਆਰ ਭਰੇ ਬਚਨ ਸੁਣ ਕੇ ਹਜ਼ੂਰ ਬਹੁਤ 2 ਪ੍ਰਸੰਨ ਹੋਏ ਤੇ ਆਖਿਆ, ਧੰਨ ਹੋ! ਜਿਨ੍ਹਾਂ ਵਿਚ ਇਤਨੀ ਕਰਣੀ ਹੈ ਤੇ ਫਿਰ ਇਤਨੀ ਨਿੰਮਰਤਾ ਭਰੀ ਗਰੀਬੀ ਹੈ।

'ਜਾਂਕੈ ਹਿਰਦੈ ਗਰੀਬੀ ਬਸਾਵੈ, ਨਾਨਕ ਈਹਾਂ ਮੁਕਤਿ ਆਗੈ ਸੁਖ ਪਾਵੈ। (ਸੁਖਮਨੀ)

ਤਥਾ ਜਿਨ ਕਉ ਪ੍ਰਭ ਜੀ ਦਈ ਗ਼ਰੀਬੀ, ਨਹੀਂ ਗ਼ਰੀਬੀ ਜਗ ਕੀ ਬੀਬੀ।
ਗੁਰੂ ਕੇ ਘਰ ਮੇਂ ਹੈ ਸੁਖ ਸਾਧਨ, ਨਾਨਾ ਦੋਖ ਕਰਤ ਹੈਂ ਬਾਧਨ।
ਦੋਹਰਾ—ਦੋਇ ਲੋਕਨ ਸੁਖ ਪਾਇ ਹੈ ਰਿਦੇ ਗਰੀਬੀ ਧਾਰ।
ਆਪ ਤਰੈ ਸੰਗਤ ਤਰੈ ਤਾਰੈ ਸਭ ਸੰਸਾਰ। (ਗੁਰ ਜਸ ਹੁਲਾਸ)

# ਸੰਤ ਮੰਡਲੀ ਨੂੰ ਪ੍ਰਸ਼ਾਦ ਛਕਾਇਆ

ਇਕ ਦਿਨ ਸਾਰੀ ਸੰਤ ਮੰਡਲੀ ਨੂੰ ਬਾਬਾ ਜੀ ਆਪਣੇ ਨਾਲ ਪ੍ਰਸ਼ਾਦ ਛਕਣ ਲਈ ਆਖਿਆ। ਲੰਗਰ ਤਿਆਰ ਹੋਇਆ ਤਾਂ ਜਿਸ ਚੌਂਕੀ ਉਤੇ ਆਪ ਬੈਠੇ ਸਨ, ਭਾਈ ਦੁਖ ਭੰਜਨ ਜੀ ਨੂੰ ਨਾਲ ਹੀ ਬੈਠਾਇਆ ਤੇ ਬਾਕੀ ਦੀ ਸੰਗਤ ਵੀ ਇਕ ਪੰਗਤ ਵਿਚ ਬੈਠ ਗਈ। ਆਪ ਦੇ ਵੱਡੇ ਸਾਹਿਬਜ਼ਾਦੇ ਟਿੱਕਾ ਬਿਸ਼ਨ ਸਿੰਘ ਜੀ ਅਤੇ ਭਤੀਜਾ ਕਾਹਨ ਸਿੰਘ

ਜੀ ਨੇ ਜਲ ਨਾਲ ਸਾਰੀ ਸੰਗਤ ਦੇ ਹੱਥ ਸੁਚੇਤ ਕਰਾਏ । ਸਾਰੇ ਪ੍ਰਸ਼ਾਦ ਵਰਤ ਜਾਣ ਤੀਕ ਖੁਲ੍ਹੀ ਧਾਰਨਾ ਵਿਚ ਸ਼ਬਦ ਪੜ੍ਹਦੇ ਰਹੇ । ਛੱਕ ਲੈਣ ਥੀਂ ਪਿਛੋਂ ਫਿਰ ਉਸੇ ਤਰ੍ਹਾਂ ਉਹਨਾਂ ਨੇ ਹੱਥ ਸੁਚੇਤ ਕਰਾਏ, ਤਾਂ ਬਾਬਾ ਜੀ ਨੇ ਇਕ ਥਾਲ ਨਕਦੀ ਰੁਪਿਆਂ ਦਾ ਭਰਿਆ ਹੋਇਆ ਸੰਤ ਦੁਖ ਭੰਜਨ ਜੀ ਦੇ ਅਗੇ ਧਰਿਆ । ਸੰਤ ਜੀ ਨੇ ਵਾਹਿਗੁਰੂ 2 ਆਖਦੇ ਹੋਏ ਹਜ਼ੂਰ ਦੇ ਚਰਨ ਫੜ ਲਏ ਤੇ ਬੇਨਤੀ ਕੀਤੀ—ਮਹਾਰਾਜ ! ਅਗੇ ਹਰ ਇਕ ਵਸਤੂ ਆਪ ਵਲੋਂ ਹੀ ਪੁਜਦੀ ਰਹਿੰਦੀ ਹੈ । ਕਿਸੇ ਗੱਲ ਦੀ ਤੋਟਕ ਨਹੀਂ ਹੈ । ਤਾਂ ਹਜ਼ੂਰ ਨੇ ਫ਼ੁਰਮਾਇਆ—ਸਰਦੀ ਆ ਰਹੀ ਹੈ, ਲੋੜ ਅਨੁਸਾਰ ਬਿਹੰਗਮਾਂ ਨੂੰ ਬਸਤਰ ਬਣਵਾ ਦੇਣੇ ।

ਇਹ ਸੁਣ ਕੇ ਭਾਈ ਜੀ ਨੇ ਫੇਰ ਪ੍ਰਾਰਥਨਾ ਕੀਤੀ—ਪਾਤਸ਼ਾਹ ! ਭਗਤੀ ਤੇ ਪਰੇਮ ਦੇ ਪਟੋਲੇ ਬਖਸ਼ੋ, ਜਿਸ ਤੇ ਜਨਮ ਮਰਨ ਦੇ ਜਾੜੇ ਦਾ ਖੇਦ ਮੁੱਕ ਜਾਵੇ । ਇਹ ਬਚਨ ਸੁਣ ਕੇ ਬਾਬਾ ਜੀ ਨੇ ਫ਼ੁਰਮਾਇਆ—ਆਤਮਾ ਦੀ ਨਿੱਘ ਲਈ ਪ੍ਰੇਮਾਂ ਭਗਤੀ ਤਾਂ ਤੁਹਾਨੂੰ ਅਗੇ ਹੀ ਪ੍ਰਾਪਤੀ ਹੈ, ਸਰੀਰ ਦਾ ਜਾੜਾ ਤਾਂ ਬਸਤਰਾਂ ਬਿਨਾਂ ਨਹੀਂ ਮੁੱਕਦਾ । ਤਾਂ ਤੇ ਸਾਡੀ ਪ੍ਰਸੰਨਤਾ ਲਈ ਹੀ ਤੁਸੀਂ ਪ੍ਰਵਾਨ ਕਰੀਏ ! ਸੋ ਭਾਈ ਜੀ ਨੇ ਇਕ ਮੁੱਠ ਥਾਲ ਵਿਚੋਂ ਭਰ ਲੀਤੀ ਤੇ ਬਾਕੀ ਦੇ ਮੋੜ ਦਿਤੇ । ਹਜ਼ੂਰ ਇਨ੍ਹਾਂ ਦੀ ਇਸ ਤਿਆਗ ਬ੍ਰਿਤੀ ਤੇ ਬਹੁਤ ਪ੍ਰਸੰਨ ਹੋਏ ।

# ਜੰਮੂ ਦੇ ਰਾਜੇ ਨਾਲ ਮੁੱਠ ਭੇੜ ਹੋਣੀ

'ਪ੍ਰਗਨਾਂ ਚਪੜਾਲ' ਤੇ ਜੰਮੂ ਦੀ ਹੱਦ ਆਪੋ ਵਿਚ ਮਿਲਦੀ ਜੁਲਦੀ ਸੀ, ਕੇਵਲ ਤਵੀ ਨਦੀ ਹੀ ਵਿਚਾਲੇ ਵਗਦੀ ਹੈ । ਇਕ ਵੇਰੀ ਕੁਝ ਸਿੰਘ ਸ਼ਿਕਾਰ ਲਈ ਜੰਗਲ ਵਿਚ ਗਏ, ਅਗੇ 'ਰਾਜਾ ਬ੍ਰਿਜਰਾਜ ਦੇਵ' (ਜੰਮੂ ਦਾ ਰਾਜ ਕੁੰਵਰ) ਵੀ ਸ਼ਿਕਾਰ ਖੇਡ ਰਿਹਾ ਸੀ, ਜਿਧ ਦੀ ਸਿੰਘਾਂ ਨਾਲ ਮੁੱਠ ਭੇੜ ਹੋ ਗਈ ਤੇ ਸਿੰਘਾਂ ਨੇ ਉਨ੍ਹਾਂ ਨੂੰ ਚੰਗਾ ਫੰਡ ਕੇ ਨਸਾ ਦਿੱਤਾ । ਬਾਬਾ ਜੀ ਨੂੰ ਪਤਾ ਲਗਾ ਤਾਂ ਸਿੰਘਾਂ ਉਤੇ ਬਹੁਤ ਗੁੱਸਾ ਕੀਤਾ ਕਿ ਬਿਨਾਂ ਕਾਰਨ ਸ਼ਿਕਾਰ ਅੰਦਰ ਥੋੜ੍ਹੀ ਜਿਹੀ ਗੱਲ ਪਿਛੇ ਪੜੋਸੀਆਂ ਨਾਲ ਕਿਉਂ ਲੜੇ ਹੋ ?

ਇਧਰ ਰਾਜਾ ਜੰਮੂ ਨੇ ਵੀ ਸੁਣਿਆ ਕਿ ਬਾਬਾ ਜੀ ਨੇ ਸ਼ਿਕਾਰੀਆਂ ਨੂੰ ਝਾੜ ਪਾਈ ਹੈ ਤਾਂ ਉਸ ਨੇ ਵੀ 'ਕੁੰਵਰ' ਦੀ ਤੰਗ ਦਿਲੀ ਉਤੇ ਰੋਸ ਪ੍ਰਗਟ ਕੀਤਾ ਜੋ ਉਸ ਨੂੰ ਆਪਣੀ ਹੱਦ ਅੰਦਰ ਸਿੰਘਾਂ ਨੂੰ ਸ਼ਿਕਾਰ ਕਰਨੋਂ ਵਰਜਿਆ ਸੀ । ਫਿਰ ਕਈ ਪਹਾੜੀ ਸੁਗਾਤਾਂ, ਭੇਟਾ ਵਜੋਂ ਲੈ ਕੇ ਖੁਦ ਬਾਬਾ ਜੀ ਨੂੰ ਮਿਲਣ ਆਇਆ । ਹਜ਼ੂਰ ਨੇ ਰਾਜੇ ਦੀ ਸੇਵਾ ਅਤੇ ਆਉ ਭਗਤ ਬਹੁਤ ਕੀਤੀ । ਪਰ ਇਸ ਗੱਲ ਦਾ ਅਸਰ ਰਾਜੇ ਉਤੇ ਉਲਟਾ ਪਿਆ । ਉਸ ਨੇ ਸਮਝਿਆ ਕਿ ਬਾਬਾ ਜੀ ਮੇਰੇ ਤੋਂ ਦਿਲੋਂ ਡਰਦੇ ਹਨ ਤੇ ਇਸੇ ਕਰਕੇ ਸਿੰਘਾਂ ਨੂੰ ਵੀ ਝਾੜ ਪਾਈ ਨੇ ਅਤੇ ਮੇਰੀ ਲੋੜੋਂ ਵਧੀਕ ਸੇਵਾ ਭਗਤ ਕਰਾਈ ਗਈ ਹੈ, ਇਸ ਦਾ ਹੁਣ ਲਾਭ ਲੈਣਾ ਚਾਹੀਦਾ ਹੈ ।

ਇਧਰ 'ਚਪੜਾਲ' ਦੀ ਹੱਦ ਅੰਦਰ ਤੇ ਜੰਮੂ ਦੇ ਨੇੜੇ ਹੀ 'ਹਾਕਲ ਗ੍ਰਾਮ' ਆਦਿਕ ਕੁਝ ਪਿੰਡ ਅਬਾਦ ਸਨ, ਜੋ ਬਾਬਾ ਜੀ ਦੀ ਰਿਆਸਤ ਦੇ ਹੀ ਸਨ ਤੇ ਰਾਜੇ ਦੀ ਖ਼ਾਹਸ਼ ਰਹਿੰਦੀ ਸੀ ਕਿ ਇਹ ਕਿਸੇ ਤਰ੍ਹਾਂ ਨਾਲ ਲਗਦੇ ਪਿੰਡ ਮੇਰੇ ਹੇਠਾਂ ਆ ਜਾਵਣ । ਇਹ ਸੋਚ ਕੇ ਰਾਜੇ ਨੇ ਬਾਬਾ ਜੀ ਨੂੰ ਆਖਿਆ—ਮਹਾਰਾਜ ! ਇਹ ਪਿੰਡ ਤਾਂ ਜੰਮੂ ਦੇ ਨੇੜੇ ਦੇ ਹਨ, ਇਨ੍ਹਾਂ ਉਤੇ ਮੇਰਾ ਹੱਕ ਸੀ । ਪਰ ਮਹਾਰਾਜਾ ਰਣਜੀਤ ਸਿੰਘ ਨੇ ਕਾਬੂ ਕਰ ਲਏ ਸਨ । ਹੁਣ 'ਚਪੜਾਲ' ਆਪ ਦੀ ਰਾਜਧਾਨੀ ਅੰਦਰ ਹੋਣ ਕਰਕੇ ਇਹ ਪਿੰਡ ਵੀ ਆਪ ਦੇ ਪਾਸ ਹਨ । ਕਿਰਪਾ ਕਰੋ ਤਾਂ ਵਾਪਸ ਕਰ ਦੇਵੋ । ਪਰ ਬਾਬਾ ਜੀ ਨੇ ਇਹ ਕਿਹਾ—ਤੁਸੀਂ ਹੁਣ ਆਪਣਾ ਹੱਕ ਦਸਣ ਆਏ ਹੋ ? ਜਾਂ ਮਿਲਣ ਨੂੰ ਆਏ ਹੋ ? ਤਾਂ ਉੱਤਰ ਮਿਲਿਆ—ਜੀ, 'ਜੈਸਾ ਸਮਝ ਲਵੋ !' ਇਸ ਤੇ ਬਾਬਾ ਜੀ ਨੇ ਦੱਬਾ ਅਤੇ ਰੋਹਬ ਹੇਠਾਂ ਆ ਕੇ ਕੁਝ ਹੋਰ ਸੁਣਨ ਤੋਂ ਹੀ ਇਨਕਾਰ ਕਰ ਦਿੱਤਾ । ਜਿਸ ਤੇ ਰਾਜੇ ਨੇ ਜੰਮੂ ਪੁਜ ਕੇ ਲੜਨ ਦੀ ਤਿਆਰੀ ਨਾਲ ਤੱਵੀ ਕਿਨਾਰੇ ਆਣ ਡੇਰਾ ਜਮਾ ਲਿਆ ।

ਸ੍ਰੀ ਬਾਬਾ ਜੀ ਨੇ ਵੀ ਇਨ੍ਹਾਂ ਨੂੰ ਤਵੀਓਂ ਉਰਾਰ ਨਾ ਆਵਣ ਦਿੱਤਾ ਤੇ ਇਕੋ ਹੀ ਹੱਲੇ ਨਾਲ ਪਹਾੜੀਆਂ ਨੂੰ ਪਿੱਛੇ ਭਜਾ ਦਿੱਤਾ। ਸਗੋਂ ਸੱਤ ਪਿੰਡ ਹੋਰ ਨਾਲ ਲਗਦੇ ਖੋਹ ਕੇ ਸਿੰਘਾਂ ਨੂੰ ਵੰਡ ਦਿਤੇ। ਇਸ ਗਲੋਂ ਰਾਜਾ ਤੇ ਵਜ਼ੀਰ ਬਹੁਤ ਖਿੱਝੇ ਅਤੇ ਵੱਡੀ ਲੜਾਈ ਦੀ ਤਿਆਰੀ ਕਰਕੇ ਮੰਗ ਕਰ ਭੇਜੀ ਕਿ ਜਾਂ ਤਾਂ ਸਾਡੇ ਸਾਰੇ ਪਿੰਡ ਮੋੜ ਦੇਵੋ, ਨਹੀਂ ਤਾਂ ਇਹ ਵੀ ਖੋਹ ਕੇ 'ਚਪੜਾਲ' ਵਿਚੋਂ ਵੀ ਕੱਢ ਦਿਆਂਗੇ। ਉਤਰ ਵਿਚ ਹਜ਼ੂਰ ਨੇ ਆਖਿਆ—ਪਹਿਲਾਂ ਆਪਣਾ ਜ਼ੋਰ ਲਾ ਦੇਖੋ ਤੇ ਪਿਛੋਂ ਸੁਨੇਹੇ ਭੇਜਣਾ। ਬਿਨਾਂ ਪਰਖੇ ਦੇ ਧਰਤੀ ਦੀ ਮੰਗ ਕਰਨ ਵਾਲਾ ਵੀ ਮੂਰਖ ਹੁੰਦਾ ਹੈ। ਇਹ ਠੋਕਵਾਂ ਉੱਤਰ ਸੁਣ ਕੇ ਰਾਜੇ ਦੇ ਦਿਲ ਅੰਦਰ ਭਾਂਬੜ ਮੱਚ ਗਿਆ ਤੇ ਪੂਰੀ ਤਾਕਤ ਨਾਲ ਹੱਲਾ ਕਰਾ ਦਿੱਤਾ।

ਇਧਰੋਂ ਬਾਬਾ ਜੀ ਨੇ ਇਕ 'ਸੁਖਚੈਨ' ਨਾਮੀ ਵਕੀਲ ਰਾਹੀਂ ਲਿਖ ਭੇਜਿਆ ਕਿ ਅਜੇ ਵੀ ਤੁਹਾਨੂੰ ਸਮਝ ਆ ਜਾਣੀ ਚਾਹੀਦੀ ਹੈ ਤੇ ਗੱਲ ਨੂੰ ਵਧਾਣਾ ਨਹੀਂ ਚਾਹੀਦਾ। ਇਸ ਤਰ੍ਹਾਂ ਦੀਆਂ ਝਪਟਾਂ ਲੈ ਲੈ ਕੇ ਸਾਨੂੰ ਵੰਗਾਰਨ ਨਾਲ ਤੁਹਾਨੂੰ ਕੋਈ ਲਾਭ ਨਹੀਂ ਪੁਜ ਸਕਦਾ। ਪਰ ਇਸ ਗੱਲ ਦਾ ਪਹਾੜੀਆਂ ਉਤੇ ਕੀ ਅਸਰ ਹੋਣਾ ਸੀ? ਬਾਬਾ ਜੀ ਦੇ 'ਜੰਦਰਾਂ' (ਪਾਣੀ ਨਾਲ ਚਲਣ ਵਾਲੀਆਂ ਚੱਕੀਆਂ) ਉਤੇ ਜੋ ਤਵੀ ਕਿਨਾਰੇ ਸਨ, ਹੱਲਾ ਕਰਾ ਦਿੱਤਾ। ਸੈਂਕੜੇ ਮਣ ਅਨਾਜ ਤੇ ਆਟਾ ਵੀ ਲੁੱਟ ਕੇ ਲੈ ਗਏ ਅਤੇ ਤਵੀ ਕੰਢੇ ਮੋਰਚੇ ਬੰਦੀ ਕਰਕੇ ਡੇਰਾ ਲਾ ਦਿੱਤਾ। ਹਜ਼ੂਰ ਨੇ ਵੀ ਬੀਰ ਰਸ ਵਿਚ ਆ ਕੇ ਸਾਰੀ ਸੈਨਾ ਨੂੰ ਇਕ ਥਾਂ ਕੀਤਾ, ਤੇ ਆਹਮੋ ਸਾਹਮਣੇ ਜਾ ਕੇ ਹੱਲਾ ਬੋਲ ਦਿੱਤਾ। ਚਾਰ ਛੇ ਘੜੀਆਂ ਤੀਕ ਇਹ ਲੜਾਈ ਜਾਰੀ ਰਹੀ ਤੇ ਦੋਹਾਂ ਪਾਸਿਆਂ ਦੇ ਕਈ ਜਵਾਨ ਕੰਮ ਆਏ। ਪਰ ਸਿੰਘਾਂ ਦੀ ਮਾਰ ਨੂੰ ਨਾ ਸਹਾਰਦੇ ਹੋਏ ਪਹਾੜੀਏ ਪਿਛੇ ਨੂੰ ਪਰਤ ਗਏ। ਇਸ ਹਾਰ ਵਿਚ ਵੀ ਵਜ਼ੀਰ ਤੇ ਰਾਜਾ ਬਹੁਤ ਛਿੱਥੇ ਪਏ ਅਤੇ ਅਗੋਂ ਲਈ ਹਜ਼ੂਰ ਵੱਲ ਕਦੀ ਅੱਖ ਪਰਤ ਕੇ ਵੀ ਨਾ ਦੇਖਿਆ ਸੀ।

## ਬਾਬਾ ਜੀ ਦੇ ਮਹਲਾਂ ਦੀ ਮਾਈ ਅਨੰਤੀ ਨਾਲ ਅੱਣ ਬਣ

ਮਾਈ ਅਨੰਤੀ ਉਤੇ ਹਜ਼ੂਰ ਦਾ ਬਹੁਤ ਇਤਬਾਰ ਸੀ ਅਤੇ ਜਿਸ ਦਿਨ ਦੀ ਇਹ ਬਿਲਾਸਪੁਰ ਤੋਂ ਬਾਬਾ ਜੀ ਦੇ ਆਈ ਸੀ, ਇਸ ਘਰ ਦੀ ਸ਼ਲਾਘਾ ਯੋਗ ਸੇਵਾ ਕੀਤੀ। ਬਲਕਿ ਹਰ ਤਰ੍ਹਾਂ ਨਾਲ ਘਰੋਗੀ ਕੰਮਾਂ ਵਿਚ ਇਸੇ ਦੀ ਸਲਾਹ ਵਰਤੀ ਜਾਂਦੀ ਰਹੀ, ਕਿਉਂਕਿ ਇਸ ਘਰ ਦੀ ਰਹਿਣੀ ਬਹਿਣੀ ਤੋਂ ਇਹ ਜਾਣੂ ਹੋ ਚੁਕੀ ਸੀ। ਬਾਬੇ ਜੀ ਦੇ ਤੀਜੇ ਮਹਲਾਂ ਨੂੰ (ਜੋ ਸ: ਸਹਾਈ ਸਿੰਘ ਦੀ ਅੱਕੋ ਨਾਮ ਕੰਨਿਆ ਸੀ) ਉਸੇ ਸਾਦਗੀ ਦੇ ਵਰਤਣ ਵਿਚ ਸਿਖਯਤ ਕਰਦੀ ਰਹਿੰਦੀ। ਪਰ ਇਹ ਕਿਸੇ ਸਾਧਾਰਣ ਪ੍ਰੇਮੀ ਸਿੱਖ ਦੀ ਕੰਨਿਆ ਨਹੀਂ ਸੀ, ਇਹ ਇਕ ਸਰਦਾਰ ਦੀ ਬੇਟੀ, ਜੋ ਮਾਤਾ ਪਿਤਾ ਦੇ ਇਕੋ ਇਕ ਲਾਡਲੀ ਤੇ ਸੁਚੱਜੀ ਪੱਲੀ ਹੋਈ ਸੀ, ਆਪਣੇ ਉਤੇ ਮਾਈ ਅਨੰਤੀ ਦੇ ਇਤਨੇ ਅਧਿਕਾਰ ਨੂੰ ਪਸੰਦ ਨਹੀਂ ਸੀ ਕਰਦੀ।

ਸ਼ੁਰੂ ਸ਼ੁਰੂ ਵਿਚ ਤਾਂ ਜਦੋਂ ਇਹ ਮਹਿਲਾਂ ਅੰਦਰ ਆਈ ਸੀ, ਕੁਝ ਚਿਰ ਚੁੱਪ ਰਹੀ ਪਰ ਓੜਕ ਨੂੰ ਗੱਲ ਇਥੋਂ ਤੀਕ ਆਣ ਅਪੜੀ, ਕਿ ਮਾਤਾ ਜੀ ਨੇ ਸਾਰੇ ਅਧਿਕਾਰ ਆਪਣੇ ਹੱਥ ਕਰ ਲਏ ਤੇ ਖਾਣ ਲਈ ਰੋਟੀ ਵੀ ਇਨ੍ਹਾਂ ਦੇ ਪੁਛੇ ਬਿਨਾਂ ਅਨੰਤੀ ਨੂੰ ਮਿਲਣੀ ਮੁਸ਼ਕਲ ਹੋ ਗਈ, ਬਾਬਾ ਜੀ ਤੋਂ ਕਿਹੜੀ ਗੱਲ ਗੁੱਝੀ ਰਹਿ ਸਕਦੀ ਸੀ? ਆਪ ਨੇ ਇਕ 'ਹਰਦਿਆਲ' ਨਾਮੀ ਸੇਵਕ ਨੂੰ ਅਨੰਤੀ ਦੀ ਸੇਵਾ ਲਈ ਵੱਖਰਾ ਨੀਅਤ ਕਰ ਦਿੱਤਾ। ਜੋ ਦੋਵੇਂ ਵੇਲੇ ਅੰਨ ਛਕਾ ਦਿਆ ਕਰੇ। ਪਰ ਇਸ ਤਰ੍ਹਾਂ ਨਾਲ ਵੀ ਕੁਝ ਦਿਨ ਹੀ ਲੰਘੇ ਸਨ, ਮਾਤਾ (ਅੱਕੋ) ਜੀ ਨੇ ਇਸ ਨੂੰ ਵੀ ਅੰਦਰ ਆਉਣ ਤੋਂ ਰੋਕ ਦਿੱਤਾ।

ਬਾਬਾ ਜੀ ਨੂੰ ਇਸ ਗੱਲ ਤੇ ਦੁਖ ਹੋਇਆ ਤਾਂ ਆਪ ਨੇ ਉਹਨਾਂ ਨੂੰ ਅੰਦਰ ਜਾ ਕੇ ਸਮਝਾਉਣਾ ਕੀਤਾ ਅਤੇ ਆਪਣੇ ਬਚਨਾਂ ਦਵਾਰੇ ਮਾਈ ਅਨੰਤੀ ਨੂੰ ਕੁਝ ਧੀਰਜ ਵੀ ਦਿੱਤਾ ਰਖਿਆ—ਕਿ ਤੁਸਾਂ ਨੇ ਗੁਰੂ ਘਰ ਦੀ ਬਹੁਤ ਸੇਵਾ ਕੀਤੀ ਹੈ ਸੁਖ ਪਾਉਗੇ। ਅਸਾਂ ਨੇ ਤੁਹਾਨੂੰ ਮਾਤਾ ਆਖ ਕੇ ਬੁਲਾਇਆ ਹੈ ਤੇ ਤੁਸਾਂ ਨੇ ਵੀ ਹੱਕ ਪੂਰਾ ਨਿਭਾਇਆ ਹੈ। ਜੋ ਕਿਸੇ ਨੂੰ ਸੁਖ ਦਿੰਦਾ ਹੈ? ਉਹ ਸੁਖੀ ਹੁੰਦਾ ਹੈ ਤੇ ਦੁਖ ਦੇਣ ਵਾਲਾ ਦੁਖੀ ਹੁੰਦਾ ਹੈ। ਇਉਂ ਦੋਹਾਂ ਧਿਰਾਂ ਨੂੰ ਸੰਬੋਧਨ ਕਰਕੇ ਇਹਨਾਂ ਦਾ ਮੇਲ ਤਾਂ ਕਰਾ ਦਿੱਤਾ ਸੀ, ਪਰ ਬਹੁਤਾ ਚਿਰ ਨਾ ਨਿੱਭ ਸਕੀ ਤੇ ਮਾਈ ਨੇ ਵੀ ਆਪਣਾ ਸੁਭਾਉ ਬਹੁਤ ਬਦਲ ਲਿਆ ਸੀ।

# ਸ੍ਰੀ ਬੀਰ ਮ੍ਰਿਗੇਸ਼ ਗੁਰਬਿਲਾਸ ਦੇਵਤਰੂ

## ਅਤ ਕਥਾ ਪ੍ਰਸੰਗ

ਸ੍ਰੀ ਗੁਰੂ ਉਵਾਚ—

ਹੇ ਮਾਤਾ ਸੁਨੋ ਜਧ ਹਮ-ਗ੍ਰਹਨ ਕੇ ਦਿਨ ਮੰਦਰ ਅਪਨੇ ਮੇ ਸੋਵਤੇ ਭਏ ਤਹਾਂ ਹਮ-ਸੁਪਨ ਮੈ ਕਯਾ ਦੇਖਤੇ ਹੈ ਜੋ ਇਕ ਸਿੱਖ ਹਮਾਰੇ ਸੰਗ ਹੈ ਅਹੌ ਹਮ-ਕੈਲਾਸ ਮੇ ਜਹਾਂ ਸ੍ਰੀ ਸ਼ੰਕਰ ਜੀ ਧਯਾਨ ਨਿਸਠ ਬਿਰਾਜਮਾਨ ਹੈ ਜਿਨ ਕੇ ਜਟਾ ਜੂਟ ਸੇ ਸ੍ਰੀ ਗੰਗਾ ਜੀ ਕੀ ਧਾਰਾ ਨਿਕਸ ਕੇ ਕ੍ਰਮ-ਕ੍ਰਮ ਸੇ ਸਾਗਰ ਮੈ ਜਾ ਮਿਲੀ ਹੈ ਔ ਅਗਸਤ ਰਿਖੀ ਨੇ ਜੋ ਸਾਰੇ ਸਮੁੰਦ੍ਰ ਕੋ ਜਲ ਪਾਨ ਕਰਲੀਓ ਥੋ ਜਿਸ ਕੋ ਫਿਰ ਸ੍ਰੀ ਗੰਗਾ ਜੀ ਨੇ ਹੀ ਅਪਨੇ ਜਲ ਸੇ ਪੂਰਣ ਕੀਓ ਹੈ। ਤਹਾ ਕੈਲਾਸ਼ ਮੈ ਤਿਸ ਸਿੱਖ ਸਹਤ ਸ੍ਰੀ ਮਹਾਂ ਦੇਵ ਜੀ ਕੇ ਚਲੇ ਗਏ ਹੈ ਤਹਾਂ ਪਰਮ-ਸ੍ਵਛ ਸ੍ਰੀ ਗੰਗਾ ਜੀ ਕੇ ਜਲ ਸੇ ਹਮ ਇਨਸਾਨ ਕਰਤੇ ਭਏ।

ਕੈਸੋ ਕੈਲਾਸ਼ ਹੈ ਜੋ ਰਜਤ ਸਵ੍ਰਣ ਆਦਿਕ ਸਰਬ ਧਾਤੂਆਂ ਕਰ ਕੇ ਪ੍ਰਕਾਸ਼ ਰਹਯੋ ਹੈ ਜਬ ਹਮ ਦਰਸ਼ਨ ਕਰਕੇ ਸ੍ਰੀ ਮਹਾਂਦੇਵ ਜੂ ਕੋਥਿਤ ਭਏ ਤਬ ਅਕਸ ਮਾਤ੍ਰ ਸੇ ਹੀ ਸ੍ਰੀ ਸੰਭੂ ਜੀ ਸਮਾਧੀ ਸੇ ਉਥਾਨ ਹੋ ਜਾਤੇ ਭਏ। ਰੁਦਰ ਜੀ ਕੋ ਦਰਸਨ ਪਰਸਨ ਕਰਕੇ ਹਮ ਬਹੁਤ ਹੀ ਪ੍ਰਸੰਨ ਹੋ ਜਾਤੇ ਭਏ ਪੁਨਾ ਭਗਵੰਤ ਕੇ ਵਾਮ ਅੰਗ ਮੇਂ ਇਸਥਿਤ ਪਤੀਬਤਾ ਗਿਰਜਾ ਜੀ ਕੋ ਦਰਸ਼ਨ ਕਰ ਕੇ ਪ੍ਰਣਾਮ ਕਰ ਕੇ ਪਰਸਪਰ ਸ੍ਰਿਸਟਾਚਾਰ ਕੁਸਲ ਪ੍ਰਸਨ ਕਰ ਕੇ ਔਰ ਬਹੁਤ ਸੀ ਧਾਤੇ ਉਮਾਵਰ ਸੇ ਕਰਤੇ ਭਏ। ਜਬ ਬਚਨ ਕਰਤਯੋ ਕੋ ਬਹੁਤ ਹੀ ਚਿਰ ਬੀਤਗਯੋ ਤਬ ਅਚਾਨਕ ਹੀ ਹਮਾਰੀ ਆਂਖ ਖੁਲ ਜਾਤੀ ਭਈ। ਐਸੀ ਅਦਭੁਤ ਗਤੀ ਸੁਪਨੇ ਕੀ ਦੇਖ ਕੇ ਮਨ ਮੈ ਚਟ ਪਟੀ ਲਾਗ ਰਹੀ ਹੈ ਮਾਤਾ ਅਨੰਤੀ ਕੇ ਸ਼ਿਸ਼ ਸ੍ਰੀ ਚੰਦਾ ਸਿੰਘ ਕੋ ਸੂਰਜ ਗ੍ਰਹਣ ਕੀ ਕਥਾ ਸੁਣਾਈ। ਤਬ ਸ੍ਰੀ ਚੰਦਾ ਸਿੰਘ ਪ੍ਰੇਮ ਕੇ ਸਮੁਦ੍ਰ ਕੇ ਉਲਾਸ ਸੇ ਉਮਗਾ ਕਰ ਉਠਯੋ ਤਿਸ ਕੇ ਨੇਤ੍ਰ ਜਲ ਸੇ ਪੂਰਣ ਹੋ ਗਏ ਹੈਂ ਔ ਕੰਠ ਤਿਸ ਕੋ ਰੁਕ ਗਯੋ ਹਾਥ ਜੋੜ ਕੇ ਬੋਲਾ।

ਸ੍ਰੀ ਚੰਦਾ ਸਿੰਘੋ ਵਾਚ ॥ ਹੇ ਚਰਾ ਚਰਕੇ ਸਵਾਮੀ ਮਿਸਨਾਮ ਬਹਾਨਾ ਬਨਾਇ 2 ਕਾਹੇ ਕੋ ਕਰਤੇ ਹੋ ॥ ਯੇ ਸਾਰੇ ਚਰਿਤ੍ਰ ਤੋ ਆਪਨੇ ਹੀ ਸਾਖਯਾਤ ਮੁਝਕੋ ਦਿਖਾਯੋ ਹੈ।! ਤਾਵਤ ਨਾਮ ਪ੍ਰਥਮ ਆਪ ਨੇ ਹੀ ਮੁਝਕੋ ਤੀਰਥ ਯਾਤਰਾ ਕੋ ਪਠਾਯੋ ਹੈ ਪੁਨਾ ਆਪ ਨੇ ਹੀ ਮੁਝ ਕੋ ਪ੍ਰੇਰਕੇ ਤੀਰਥ ਇਸਨਾਨ ਸੇ ਉਪਰਾਮ ਕਰ ਕੇ ਗੰਗਾ ਜੀ ਕੋ ਓਰ ਤੋਰ ਦਿਉ ਪੁਨਾ ਆਪ ਹੀ ਪੰਚ ਅਸਵਾਰ ਸਹਤ ਮਾਰਗ ਮੇ ਮਿਲ ਕੇ ਰੀਵਗ੍ਰਾਸ ਕੇ ਸਮੇ ਤੀਰਥਿ ਕੇ ਇਸਨਾਨ ਕੋ ਮਹਾਤਮ ਸੁਨਾਇ ਕੇ ਪੀਛੇ ਹਟਾਇ ਕੇ ਕੁਰੁਛੇਤ੍ਰ ਮੇਂ ਪਠਾਇ ਕੇ ਆਪ ਗੁਪਤ ਹੋ ਜਾਤੇ ਭਏ ॥ ਮੈ ਚਾਰੋ ਔਰ ਦੇਖ ਰਹਯੋ ਪਰੰਤੂ ਦੇਖਨ ਪਰੈ ॥ ਜਬ ਹਮ ਨੇ ਤੀਰਥ ਮੇਂ ਚੁਭਕੀ ਲਗਾਈ ਤਬ ਆਪ ਮੁਝਕੋ ਦਰਸ਼ਨ ਦੇ ਕੇ ਮੇਰੀ ਭੁਜਾ ਪਕੜ ਕੇ ਉਮਾਪੀਤ ਕੇ ਸਮੀਪ ਲੈ ਗਏ ਤਹਾਂ ਜਟਾਂ ਧਰ ਕੀ ਜਟਾ ਸੇ ਜੋ ਸ੍ਰੀ ਗੰਗਾ ਨਿਕਸੀ ਹੈ ਤਿਸਮੇ ਮੇਰੇ ਸਹਤ ਇਸਨਾਨ ਕਰਤੇ ਭਏ ਹੋ ॥ ਤਥਾ ਸ੍ਰੀ

